# ਬਾਰਹਮਾਹਾ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

**(ਪੁਸਤਕ 'ਹੋਵੈ ਅਨੰਦ ਘਣਾ' ਵਿਚ ਮਹਾਂਪੁਰਸ਼ਾਂ ਦੇ ਫਲਗੁਨਿ' ਮਹੀਨੇ ਪ੍ਰਤੀ ਪ੍ਰਾਪਤ ਉਪਦੇਸ਼)**

ਵਾਹਿਗੁਰੂ ਜੀ ਨੇ ਆਪਣੀ ਮੌਜ ਵਿਚ ਸ੍ਰਿਸ਼ਟੀ ਦੀ ਰਚਨਾ ਕੀਤੀ। ਸ਼ਬਦ ਤੋਂ ਪਸਾਰਾ ਹੋਇਆ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥*** ***ਪੰਨਾ – 3***

ਜੋ ਕੁਝ ਵੀ ਅਸੀਂ ਦ੍ਰਿਸ਼ਟਮਾਨ ਵਿਚ ਤੱਕ ਰਹੇ ਹਾਂ ਉਹ ਸਾਰਾ ਪਸਾਰਾ ਗੁਰਮਤਿ ਅਨੁਸਾਰ ਇਕ ਸ਼ਬਦ ਤੋਂ ਵਜੂਦ ਵਿਚ ਆਇਆ–

***ਏਕ ਕਵਾਵੈ ਤੇ ਸਭਿ ਹੋਆ॥ ਕਰਣੈਹਾਰਾ ਬੂਝਹੁ ਰੇ॥***
***ਪੰਨਾ – 1003***

ਹੁਕਮ ਦੀ ਕ੍ਰਿਆ ਤੋਂ ਆਕਾਰ ਬਣ ਗਏ, ਅਨੇਕ ਜੀਵ ਜੰਤੂ, ਜੂਨਾਂ ਹੋਂਦ ਵਿਚ ਆ ਗਈਆਂ। ਇਨ੍ਹਾਂ ਸਾਰੀਆਂ ਜੂਨਾਂ ਵਿਚੋਂ ਮਨੁੱਖ ਜੂਨੀ ਸਭ ਤੋਂ ਉਤਮ ਹੈ। ਜਿਉਂ–ਜਿਉਂ ਚੇਤਨਾ ਵਿਚ ਵਸਦਾ ਗਿਆ, ਸੂਝ ਵਧਦੀ ਗਈ। ਇਹ ਸਾਰੀਆਂ ਜੂਨਾਂ ਇਕ ਗੋਲ ਚੱਕਰ ਦੀ ਸ਼ਕਲ ਵਿਚ ਚੱਕਰ ਤੇ ਚੜ੍ਹੀਆਂ ਘੁੰਮਣ ਲੱਗੀਆਂ। ਜਿਉਂ–ਜਿਉਂ ਵਿਕਾਸ ਹੁੰਦਾ ਗਿਆ ਤਿਉਂ–ਤਿਉਂ ਇਹ ਪੂਰਨ ਚੇਤਨਾ ਦੇ ਗੇੜੇ ਉਸ ਚੱਕਰ ਤੇ ਚੜ੍ਹੀਆਂ, ਆਹਿਸਤਾ–ਆਹਿਸਤਾ ਘੁੰਮਦੀਆਂ ਅੱਗੇ ਵਧਦੀਆਂ ਗਈਆਂ ਅਤੇ ਕ੍ਰਮਵਾਰ ਮਨੁੱਖ ਸ਼੍ਰੇਣੀ ਵਿਚ ਦਾਖਲ ਹੁੰਦੀਆਂ ਰਹੀਆਂ–

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥*** ***ਪੰਨਾ – 176***

ਮਨੁੱਖ ਦੀ ਦੇਹ ਕ੍ਰੋੜਾਂ ਸਾਲਾਂ ਦਾ ਇੰਤਜ਼ਾਰ ਕਰਨ ਪਿਛੋਂ ਪ੍ਰਾਪਤ ਹੋਈ। ਇਸ ਦਾ ਮੁੱਖ ਮੰਤਵ ਗੁਰੂ ਮਹਾਰਾਜ ਜੀ ਨੇ ਬਹੁਤ ਸਪਸ਼ਟ ਕਰਕੇ ਦੱਸਿਆ ਹੈ। ਉਹ ਇਹ ਹੈ ਕਿ ਇਸ ਸਰੀਰ ਦੇ ਅੰਦਰ ਵਾਹਿਗੁਰੂ ਜੀ ਆਪ ਵਸਦੇ ਹਨ। ਪੂਰਨ ਮਹਾਂਪੁਰਸ਼ਾਂ ਨੂੰ ਮਿਲ ਕੇ ਵਾਹਿਗੁਰੂ ਜੀ ਦੇ ਦਰ ਤੱਕ ਪਹੁੰਚਣਾ ਹੈ ਪਰ ਹੋਇਆ ਕੀ, ਇਹ ਮਨੁੱਖ ਮਾਇਆ ਦੇ ਛਲ ਵਿਚ ਆ ਗਿਆ ਅਤੇ ਉਸਦੀਆਂ ਪ੍ਰਬਲ ਸ਼ਕਤੀਆਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਸ਼ਬਦ, ਸਪਰਸ਼, ਰੂਪ, ਰਸ, ਗੰਧ ਵਰਗੇ ਵਿਸ਼ਿਆਂ ਅਤੇ ਰਾਜ, ਮਾਲ, ਰੂਪ, ਜਾਤ, ਜੋਬਨ ਵਰਗੇ ਠੱਗਾਂ ਦੇ ਧੱਕੇ ਚੜ੍ਹ ਗਿਆ; ਆਸਾ, ਅੰਦੇਸਾ ਦੇ ਜਾਲ ਵਿਚ ਫਸ ਗਿਆ। ਤ੍ਰਿਸ਼ਨਾ ਦੀ ਅੱਗ ਦੇ ਭਾਂਬੜ ਵਿਚ ਜਲਣ ਲੱਗਿਆ, ਵੈਰ, ਵਿਰੋਧ, ਕਾਮ, ਕ੍ਰੋਧ, ਝੂਠ, ਬਿਕਾਰ, ਮਹਾ ਲੋਭ, ਧ੍ਰੋਹ ਦੀਆਂ ਪ੍ਰਬਲ ਸ਼ਕਤੀਆਂ ਦੇ ਅਸਰ ਵਿਚ ਫਸਿਆ ਆਪਣੇ ਜੀਵਨ ਦਾ ਸਮਾਂ ਵਿਅਰਥ ਗੁਆ ਲਿਆ। ਇਸ ਜੀਵ ਅੰਦਰ ਹਉਮੈ ਤੱਤ ਉਭਰ ਕੇ ਪੂਰੇ ਜੋਬਨ ਨਾਲ ਇਸਦੀ ਸੋਝੀ ਨੂੰ ਦੂਸ਼ਿਤ ਕਰਦਾ ਰਿਹਾ, ਇਸ ਜੀਵ ਨੇ ਕਰਮ ਕੀਤਾ ਅਤੇ ਉਨ੍ਹਾਂ ਨੂੰ ਆਪਣੀ ਸੋਝੀ ਵਿਚ ਧਾਰਨ ਕਰ ਲਿਆ ਕਿ ਇਹ ਸਾਰੇ ਕੰਮ ਮੈਂ ਕੀਤੇ ਹਨ। 'ਮੈਂ' ਦੇ ਭਾਵ ਨਾਲ ਕਰਮਾਂ ਦਾ ਚੱਕਰ ਇਸ ਦੇ ਦੁਆਲੇ ਚਿੰਬੜ ਗਿਆ ਅਤੇ ਇਹ ਕਰਮ ਜਾਲ ਵਿਚ ਫਸ ਗਿਆ। ਇਸ ਕਿਰਤ ਕਰਮ ਨੇ ਪ੍ਰਭੂ ਜੋਤ ਨੂੰ ਭੁਲਾ ਦਿਤਾ ਅਤੇ ਮੁੜ ਕੇ ਇਹ ਪਤਨ ਵਲ ਨੂੰ ਉਸੇ ਕਾਲ ਚੱਕਰ ਤੇ ਘੁੰਮਣ ਲਗਿਆ। ਹੌਲੀ–ਹੌਲੀ ਫੇਰ ਮਾਨਸ ਦੇਹ ਪ੍ਰਾਪਤ ਕਰਨ ਦੇ ਅਵਸਰ ਦੇ ਨੇੜੇ ਆਉਣ ਲੱਗਿਆ ਪਰ ਫੇਰ ਮਨੁੱਖ ਬਣ ਕੇ ਉਸੇ ਚੱਕਰ ਵਿਚ ਗ੍ਰਸਤ ਹੋ ਗਿਆ। ਇਹ ਸਾਡੀ ਦਸ਼ਾ ਹੈ ਜਿਸ ਵਿਚ ਪ੍ਰਵਿਰਤ ਹੋਏ ਹੋਏ ਅਸੀਂ ਬਾਣੀ ਦੀ ਸਤਿ ਅਵਾਜ਼ ਨੂੰ ਅੰਦਰ ਸੁਣ ਨਹੀਂ ਰਹੇ ਜੋ ਬਾਰ–ਬਾਰ ਇਹ ਕਹਿ ਰਹੀ ਹੈ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*** ***ਪੰਨਾ – 12***

ਬਾਣੀ ਦੱਸ ਰਹੀ ਹੈ ਕਿ ਤੇਰੀ ਵਾਰੀ ਆ ਗਈ, ਤੂੰ ਸਾਵਧਾਨ ਹੋ। ਜਿਹੜੇ ਕੰਮਾਂ ਵਿਚ ਤੂੰ ਰੁਝਿਆ ਹੈਂ ਇਹ ਤੇਰੀ ਮਦਦ ਕਰਨ ਲਈ ਨਾਲ ਨਹੀਂ ਜਾਣੇ। ਤੈਨੂੰ ਅਸੀਂ ਬਹੁਤ ਹੀ ਪਿਆਰ ਨਾਲ ਸਲਾਹ ਦਿੰਦੇ ਹਾਂ, ਉਹਨੂੰ ਸੁਣ–

***ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥***
***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥***
***ਅਉਧ ਘਟੈ ਦਿਨਸੁ ਰੈਨਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥***
***ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥***
***ਜਿਸਹਿ ਜਗਾਏ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ॥***
***ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥***
***ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥***
***ਪੰਨਾ – 205***

ਅਤੇ ਜਿਨ੍ਹਾਂ ਕੰਮਾਂ ਵਿਚ ਅਸੀਂ ਰੁਝੇ ਹਾਂ ਉਨ੍ਹਾਂ ਦੀ ਅਸਾਰਤਾ ਦਰਸਾਉਂਦੇ ਹੋਏ ਆਪ ਫੁਰਮਾਨ ਕਰਦੇ ਹਨ ਕਿ ਇਹ ਮਹਿਲ ਮਾੜੀਆਂ ਜਿਨ੍ਹਾਂ ਵਿਚ ਤੂੰ ਖਚਿਤ ਹੋਇਆ ਹੋਇਆ ਹੈਂ, ਇਹ ਕੁਝ ਵੀ ਨਹੀਂ, ਕੇਵਲ ਮਿਟੀ ਦੀਆਂ ਢੇਰੀਆਂ ਹਨ। ਮਾਇਆ ਕਮਾਉਣ ਦੇ ਚੱਕਰ ਵਿਚ ਪਿਆ ਹੋਇਆ ਤੂੰ ਗਫਲਤ ਕਰ ਰਿਹਾ ਹੈਂ ਤੇ ਤੇਰਾ ਸਮਾਂ ਲੰਘਦਾ ਤੁਰਿਆ ਜਾ ਰਿਹਾ ਹੈ। ਇਹ ਸਮਾਂ ਬਾਰ–ਬਾਰ ਨਹੀਂ ਆਉਣਾ –

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥*
*ਪੰਨਾ - 1366*

ਇਸ ਤਰ੍ਹਾਂ ਦੀਆਂ ਘੁਮੇਟਣੀਆਂ ਖਾਂਦੇ ਨੂੰ ਜੁਗਾਂ ਦੇ ਜੁਗ ਬਤੀਤ ਹੋ ਗਏ। ਕ੍ਰੋੜਾਂ ਸਾਲ ਲੰਘ ਗਏ। ਗੁਰੂ ਮਹਾਰਾਜ ਜੀ ਸਾਵਧਾਨ ਕਰਦੇ ਹੋਏ ਫੁਰਮਾਨ ਕਰਦੇ ਹਨ-

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*
*ਪੰਨਾ - 631*

*ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥*
*ਪੰਨਾ - 1380*

*ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥*
*ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥*
*ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥*
*ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥*
*ਜਰੁ ਆਈ ਜੋਬਨਿ ਹਾਰਿਆ॥ ਪੰਨਾ - 472*

ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੈਨੂੰ ਬਹੁਤ ਮੁਸ਼ਕਲਾਂ ਦੇ ਨਾਲ ਇਹ ਮਾਨਸ ਦੇਹੀ ਪ੍ਰਾਪਤ ਹੋਈ ਹੈ। ਇਹ ਕੇਵਲ ਪ੍ਰਭੂ ਨੂੰ ਮਿਲਣ ਵਾਸਤੇ ਹੈ। ਤੂੰ ਬਹੁਤ ਦੁਖਾਂ ਦੇ ਵਿਚ ਪਿਆ ਹੋਇਆ ਮਾਇਆ ਦੀ ਪਕੜ ਵਿਚ ਆ ਕੇ ਘੁੰਮ ਰਿਹਾ ਹੈਂ। ਐ ਜੀਵ! ਤੂੰ ਉਨ੍ਹਾਂ ਪੁਰਸ਼ਾਂ ਦੀ ਸੰਗਤ ਵਿਚ ਜਾਹ, ਜਿਨ੍ਹਾਂ ਨੇ ਵਾਹਿਗੁਰੂ ਜੀ ਨਾਲ ਮਿਲਾਪ ਕਰ ਲਿਆ ਹੈ ਜਿਨ੍ਹਾਂ ਨੂੰ ਇਕ ਸੁਆਸ ਭੀ ਪ੍ਰਭੂ ਨਹੀਂ ਵਿਸਰਦਾ, ਉਹ ਤੱਤ ਬੇਤੇ ਸੰਤ, ਗੁਰੂ ਲੋਕ ਤੈਨੂੰ ਪ੍ਰਭੂ ਦੇ ਨਾਲ ਮਿਲਾ ਦੇਣਗੇ -

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਪੰਨਾ - 12*

ਸੋ ਗੁਰੂ ਮਹਾਰਾਜ ਜੀ ਮਾਝ ਰਾਗ ਦੇ ਬਾਰਾਮਾਹ ਵਿਚ ਹੋਰ ਸਪਸ਼ਟ ਕਰਦਿਆਂ ਹੋਇਆਂ ਫੁਰਮਾਨ ਕਰਦੇ ਹਨ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਪੰਨਾ - 133*

ਸੰਤਾਂ ਨੂੰ ਮਿਲ ਕੇ ਨਾਮ ਦੀ ਸੋਝੀ ਆਉਂਦੀ ਹੈ -

*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਪੰਨਾ - 133*

ਉਹ ਫੁਰਮਾਉਂਦੇ ਹਨ ਕਿ ਇਕ ਖਿਨ ਮਾਤਰ ਵੀ ਵਾਹਿਗੁਰੂ ਤੋਂ ਬਿਨਾਂ ਜਿਉਣਾ ਬਿਰਥਾ ਹੋਇਆ ਕਰਦਾ ਹੈ। ਜਿਹੜਾ ਇਸ ਪ੍ਰਭੂ ਨੂੰ ਨਹੀਂ ਮਿਲਦਾ ਉਸਨੂੰ ਕਿੰਨੇ ਕੁ ਦੁਖਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਇਸ ਦਾ ਕੋਈ ਵੀ ਅੰਦਾਜ਼ਾ ਨਹੀਂ ਲਗਦਾ ਕਿਉਂਕਿ ਸਾਰੇ ਕਲੇਸ਼, ਸਾਰੇ ਵਿਘਨ ਇਸ ਜੀਵ ਦੇ ਗਲ ਪੈ ਜਾਂਦੇ ਹਨ। ਅਵਿਦਿਆ, ਅਸਮਿਤਾ, ਅਭਿਨਿਵੇਸ਼, ਰਾਗ, ਦ੍ਵੈਸ਼ ਵਰਗੇ ਕਲੇਸ਼ਾਂ ਵਿਚ ਪਿਆ ਜੀਵ ਆਪਣਾ ਜਨਮ ਬਿਰਥਾ ਗਵਾ ਲੈਂਦਾ ਹੈ। ਸੋ ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ -

*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਪੰਨਾ - 133*

*ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥*
*ਪੰਨਾ - 522*

ਬਾਰਾਮਾਹ ਇਸ ਜੀਵ ਨੂੰ ਪ੍ਰਭੂ ਮਿਲਾਪ ਦੀ ਲਗਨ ਲਾਉਂਦਾ ਹੈ ਅਤੇ ਸੰਗਤ ਵਿਚ ਮਿਲ ਕੇ ਵਿਚਾਰ ਕਰਦਾ ਹੈ ਕਿ ਅੱਜ ਸਾਲ ਦਾ ਇਕ ਚੱਕਰ ਪੂਰਾ ਕਰਕੇ ਆਖਰੀ ਪੜਾਅ ਤੇ ਪਹੁੰਚ ਚੁਕਿਆ ਹੈ। ਮਾਘ ਦੇ ਮਹੀਨੇ ਵਿਚ ਸੰਤਾਂ ਦੀ ਸੰਗਤ ਅਤੇ ਉਨ੍ਹਾਂ ਦੀ ਧੂੜੀ ਦਾ ਮਹਾਤਮ ਦਸਿਆ ਗਿਆ ਸੀ ਜਿਸ ਦੇ ਫਲਸਰੂਪ ਇਸ ਜੀਵ ਨੇ ਜੀਵਨ ਢਾਲਿਆ ਤੇ ਹੁਣ ਫਲਗੁਣ ਦੇ ਮਹੀਨੇ ਇਸ ਦੀ ਕ੍ਰੋੜਾਂ ਅਰਬਾਂ ਸਾਲਾਂ ਦੀ ਲੱਗੀ ਹੋਈ ਲੋਚਾ ਪੂਰੀ ਕਰ ਦਿਤੀ। ਵਾਹਿਗੁਰੂ ਜੀ ਪ੍ਰਗਟ ਹੋ ਗਏ, ਸੰਤਾਂ ਨੇ ਪੂਰੀ ਸਹਾਇਤਾ ਕੀਤੀ। ਇਸ ਤੋਂ ਪਹਿਲਾਂ ਵਾਹਿਗੁਰੂ ਜੀ ਰਹਿੰਦੇ ਕਿਥੇ ਸਨ? ਗੁਰਬਾਣੀ ਦੇ ਅੰਦਰ ਬਹੁਤ ਹੀ ਵਿਸਥਾਰ ਨਾਲ ਖੋਲ੍ਹ ਕੇ ਦੱਸਿਆ ਗਿਆ ਹੈ ਕਿ ਇਸ ਸਰੀਰ ਦੀ ਮਹੱਤਤਾ ਇਸੇ ਕਰਕੇ ਹੈ ਕਿ ਵਾਹਿਗੁਰੂ ਜੀ ਨੇ ਆਪਣਾ ਆਸਣ ਇਸ ਸਰੀਰ ਵਿਚ ਸਥਾਪਿਤ ਕੀਤਾ ਹੋਇਆ ਹੈ ਅਤੇ ਆਪਣੇ ਤੱਕ ਪਹੁੰਚਣ ਦਾ ਰਸਤਾ ਤੱਤ ਬੇਤੇ ਮਹਾਂਪੁਰਸ਼ਾਂ ਨੂੰ ਪ੍ਰਗਟ ਕੀਤਾ ਹੋਇਆ ਹੈ। ਉਹ ਸੰਸਾਰ ਦੇ ਭਲੇ ਲਈ ਘਾਲ ਕਮਾਈਆਂ ਕਰਕੇ ਜਗਿਆਸੂਆਂ ਨੂੰ ਦਸਦੇ ਰਹਿੰਦੇ ਹਨ ਕਿ ਇਸ ਸਰੀਰ ਦੇ ਨੌਂ ਦਰਵਾਜ਼ਿਆਂ ਵਿਚੋਂ ਕੋਈ ਵੀ ਦਰਵਾਜ਼ਾ ਵਾਹਿਗੁਰੂ ਜੀ ਵਲ ਨਹੀਂ ਖੁਲ੍ਹਦਾ। ਇਹ ਸਾਰੇ ਦਰਵਾਜ਼ੇ ਬਾਹਰ ਨੂੰ ਖੁਲ੍ਹਦੇ ਹਨ। ਅੱਖੀਆਂ ਦੇਖ ਕੇ ਰਜਦੀਆਂ ਨਹੀਂ, ਕੰਨ ਗੀਤ ਅਤੇ ਨਾਦ ਸੁਣ-ਸੁਣ ਕੇ ਪਰਚੇ ਰਹਿੰਦੇ ਹਨ, ਜੀਭ ਅਨੇਕ ਕਿਸਮ ਦੇ ਸਵਾਦਾਂ ਵਿਚ ਪਰਚੀ ਰਹਿੰਦੀ ਹੈ। ਬਹੁਤ ਕਿਸਮ ਦੇ ਕੁ-ਰਸ ਮਾਣ ਕੇ ਨਿਤਾਣੀ ਬਣਦੀ ਜਾਂਦੀ ਹੈ, ਨੱਕ ਅਨੇਕ ਕਿਸਮ ਦੀਆਂ ਸੁਗੰਧੀਆਂ ਵਿਚ ਪਰਚਦਾ ਹੈ ਤੇ ਹੋਰ ਇੰਦ੍ਰੇ ਵਿਸ਼ੇ ਭੋਗਾਂ ਵਿਚ ਪਰਚੇ ਰਹਿੰਦੇ ਹਨ। ਇਹ ਸਾਰੇ ਵਾਹਿਗੁਰੂ ਜੀ ਨੂੰ ਮਿਲਾਉਣ ਵਾਸਤੇ ਜਦੋਂ ਤੱਕ ਸੋਧੇ ਨਾ ਜਾਣ, ਸਹਾਇਤਾ ਕਰਨ ਦੀ ਥਾਂ ਇਸ ਜੀਵ ਨੂੰ ਬੁਰੀ ਤਰ੍ਹਾਂ ਫਸਾ ਦਿੰਦੇ ਹਨ ਪਰ ਜਦੋਂ ਮਹਾਂਪੁਰਸ਼ਾਂ ਦੀ ਕ੍ਰਿਪਾ ਹੋ ਜਾਵੇ ਤੇ ਇਸ ਜੀਵ ਨੂੰ ਸਮਰੱਥ ਗੁਰੂ ਦਾ ਮੰਤ੍ਰ ਪ੍ਰਾਪਤ ਹੋ ਜਾਵੇ ਤਾਂ ਇਹੀ ਇੰਦ੍ਰੇ ਸਹਾਇਤਾ ਕਰਦੇ ਹਨ। ਰਸਨਾ ਨਾਮ ਜਪਦੀ ਹੈ, ਸਰਵਣ ਹਰੀ ਦਾ ਜਸ ਸੁਣਦੇ ਹਨ ਜਿਸ ਦਾ ਫਲ ਕਈ ਕ੍ਰੋੜਾਂ ਜੱਗਾਂ ਤੋਂ ਵੱਧ ਹੁੰਦਾ ਹੈ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*
*ਪੰਨਾ - 546*

ਨੇਤਰ ਪ੍ਰਭੂ ਪਿਆਰਿਆਂ ਦੇ ਦਰਸ਼ਨ ਕਰਕੇ, ਚਰਨ ਸਤਿਸੰਗ ਤੇ ਜਾਣ ਕਰਕੇ, ਹੱਥ ਸੇਵਾ ਕਰਕੇ, ਹਿਰਦਾ ਵਾਹਿਗੁਰੂ ਦਾ ਪਿਆਰ ਹਿਰਦੇ ਵਿਚ ਵਸਣ ਕਰਕੇ, ਮੱਥਾ ਸੰਤਾਂ ਦੀ ਧੂੜੀ ਨਾਲ ਛੁਹਾ ਕੇ ਪਵਿੱਤਰ ਹੋ ਜਾਂਦਾ ਹੈ -

***ਚਰਨਹ ਗੋਬਿੰਦ ਮਾਰਗੁ ਸੁਹਾਵਾ॥***
***ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ॥***
***ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥***
***ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ॥***
***ਸਰਬ ਨਿਧਾਨ ਨਾਮਿ ਹਰਿ ਹਰਿ ਕੈ***
***ਜਿਸੁ ਕਰਮਿ ਲਿਖਿਆ ਤਿਨਿ ਪਾਵਾ॥***
***ਜਨ ਨਾਨਕ ਕਉ ਗੁਰੁ ਪੂਰਾ ਭੇਟਿਓ***
***ਸੁਖਿ ਸਹਜੇ ਅਨਦ ਬਿਹਾਵਾ॥ ਪੰਨਾ - 1212***

ਗੁਰੂ ਮਹਾਰਾਜ ਜੀ ਵਾਹਿਗੁਰੂ ਜੀ ਦੇ ਟਿਕਾਣੇ ਬਾਰੇ ਫੁਰਮਾਨ ਕਰਦੇ ਹਨ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥***
***ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥***
***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***
***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥***
***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥***
***ਪੰਨਾ - 1033***

ਇਕ ਹੋਰ ਥਾਂ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***ਪੰਨਾ - 954***

ਸੋ ਇਸ ਸਰੀਰ ਦੇ ਵਿਚ ਉਪਮਾ ਰਹਿਤ ਵਾਹਿਗੁਰੂ ਜੀ ਦਾ ਨਿਵਾਸ ਅਸਥਾਨ ਹੈ। ਪਰ ਇਹ ਜੀਵ ਮਾਇਆ ਵਿਚ ਖਚਿਤ ਹੋਇਆ ਹੋਇਆ ਅੰਦਰਲੇ ਰਾਹ ਦੀ ਪਛਾਣ ਨਹੀਂ ਕਰਦਾ ਅਤੇ ਨਾ ਹੀ ਇਹਦੇ ਅੰਦਰ ਰੁਚੀ ਪੈਦਾ ਹੁੰਦੀ ਹੈ ਕਿ ਮੈਂ ਵਾਹਿਗੁਰੂ ਜੀ ਦੇ ਦਰਸ਼ਨ ਪਾਵਾਂ। ਇਹ ਜੀਵ ਨਾਮ ਰੂਪੀ ਮੋਤੀ ਚੁਗਣ ਦੀ ਥਾਂ ਮਰੇ ਹੋਏ ਵਿਸ਼ਿਆਂ ਰੂਪੀ ਡੰਗਰਾਂ ਦਾ ਮਾਸ ਚੂੰਡ-ਚੂੰਡ ਖਾਂਦਾ ਹੈ ਅਤੇ ਆਪਣਾ ਜਨਮ ਬਿਰਥਾ ਗੁਆਉਂਦਾ ਹੈ। ਜਦੋਂ ਬਾਰਾਮਾਹ ਵਿਚ ਦੱਸੇ ਹੋਏ ਉਪਦੇਸ਼ ਇਸ ਜੀਵ ਨੇ ਕਮਾ ਲਏ ਤਾਂ ਉਸਨੂੰ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਉਸਨੂੰ ਉਹ ਗੁਪਤ ਰਸਤਾ ਮਿਲ ਜਾਂਦਾ ਹੈ ਜੋ ਦਸਵੇਂ ਦੁਆਰ ਵਲ ਨੂੰ ਜਾਂਦਾ ਹੈ। ਇਸ ਮਹੀਨੇ ਦੇ ਵਿਚ ਪ੍ਰਗਟ ਕਰਦਿਆਂ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥***
***ਪੰਨਾ - 136***

ਵਾਹਿਗੁਰੂ ਜੀ ਦੇ ਮਿਲਾਪ ਦਾ ਕਿੰਨਾ ਅਨੰਦ ਆਇਆ, ਇਹ ਕਹਿਣ ਸੁਣਨ ਤੋਂ ਬਾਹਰ ਹੈ। ਜਿਸ ਥਾਂ ਵਾਹਿਗੁਰੂ ਜੀ ਇਸ ਸਰੀਰ ਵਿਚ ਰਹਿੰਦੇ ਹਨ ਉਸੇ ਬਾਰੇ ਭਾਈ ਗੁਰਦਾਸ ਜੀ ਪ੍ਰਗਟ ਕਰਦੇ ਹੋਏ ਦਸਦੇ ਹਨ ਕਿ ਜੋ ਇਸ ਸਰੀਰ ਦੇ ਵਿਚ ਦਸਵੇਂ ਦੁਆਰ ਦਾ ਟਿਕਾਣਾ ਹੈ ਉਸਨੂੰ ਵਰਨਣ ਕਰਨਾ ਅਤਿ ਕਠਿਨ ਹੈ ਕਿਉਂਕਿ ਉਸਦੇ ਬਰਾਬਰ ਦਾ ਕੋਈ ਹੋਰ ਟਿਕਾਣਾ ਹੈ ਹੀ ਨਹੀਂ।

ਦਸਮ ਦੁਆਰ ਉਹ ਸ੍ਰੋਤ ਹੈ, ਉਹ ਸਥਾਨ ਹੈ ਜਿਥੋਂ ਮਨ ਤੇ ਇੰਦ੍ਰੀਆਂ ਦੀਆਂ ਬਿਰਤੀਆਂ ਤਾਕਤ ਲੈ ਕੇ ਬਾਹਰਮੁਖ ਦੌੜਦੀਆਂ ਅਤੇ ਬਾਹਰ ਆਪਣੇ-ਆਪਣੇ ਪਦਾਰਥ ਤੱਕ ਗੰਮਤਾ ਪਾ ਕੇ ਪਿਛਾਹਾਂ ਆਪਣੇ ਅੰਦਰ ਉਕਤ ਕੇਂਦਰ ਵਲ ਮੁੜ-ਲਗਾਤਾਰ ਬਾਹਰਲੀ ਅੰਦਰਲੀ ਕਾਰਵਾਈ ਵਿਚ ਵਰਤਿਆ ਕਰਦੀਆਂ ਹਨ। ਓਥੋਂ ਸਤ੍ਹਾ ਮਿਲਦੀ ਹੈ ਅਤੇ ਇਹ ਜੀਵ ਉਹ ਸਤ੍ਹਾ ਪਾ ਕੇ ਆਪਣੇ ਸੁਭਾਅ ਮੁਤਾਬਿਕ ਕਰਮ ਕਰਦਾ ਹੈ -

***ਇਸ ਕਾ ਬਲੁ ਨਾਹੀ ਇਸੁ ਹਾਥ॥***
***ਕਰਨ ਕਰਾਵਨ ਸਰਬ ਕੋ ਨਾਥ॥ ਪੰਨਾ - 277***

ਸੋ ਸਾਰੀਆਂ ਬਿਰਤੀਆਂ ਬਾਹਰਲੀ ਖਬਰ ਅੰਦਰ ਭੇਜਦੀਆਂ ਰਹਿੰਦੀਆਂ ਹਨ। ਜਦੋਂ ਜੀਵ ਘਾਲ ਕਮਾਈ ਕਰਕੇ ਦਸਮ ਦੁਆਰ ਵਿਚ ਸੁਰਤ ਨਾਲ ਪਹੁੰਚਦਾ ਹੈ ਤਾਂ ਇਸ ਅਸਥਾਨ ਤੇ ਜੋਤੀ ਦੇ ਦਰਸ਼ਨ ਹੁੰਦੇ ਹਨ ਜਿਸ ਨੂੰ ਉਨਮਨੀ ਜੋਤ ਕਿਹਾ ਗਿਆ ਹੈ। ਪਰਪੱਕ ਅਭਿਆਸ ਕਾਰਨ ਇਹ ਜੋਤੀ ਸਾਖਸ਼ਾਤਕਾਰ ਹੋ ਜਾਇਆ ਕਰਦੀ ਹੈ ਅਤੇ ਅੰਦਰ ਅਨਹਤ ਨਾਦ ਦੀ ਸਹਿਜ ਧੁਨ ਦੇ ਰੂਪ ਵਿਚ ਨਾਮ ਦੀ ਤਾਰ ਬੱਝ ਜਾਇਆ ਕਰਦੀ ਹੈ ਜਿਸਨੂੰ ਅਨਹਦ ਧੁਨੀ ਕਿਹਾ ਜਾਂਦਾ ਹੈ। ਇਸ ਧੁਨ ਵਿਚ ਸੁਰਤ ਇਕ ਸਾਰ ਜੁਟਦੀ ਹੈ ਅਤੇ ਇਸ ਜੀਵ ਦੀ ਸੁਰਤ ਅਦਭੁੱਤ ਰਸ ਨੂੰ ਅਨੁਭਵ ਕਰਿਆ ਕਰਦੀ ਹੈ। ਜਿਸ ਦੀ ਤੇਲ ਧਾਰਾ ਵਤ ਪ੍ਰਵਾਹਿਤ ਅਵਸਥਾ ਨੂੰ, ਅਪਾਰ ਨਿਝਰ ਧਾਰ, ਕਹਿ ਕੇ ਕਥਨ ਕੀਤਾ ਗਿਆ ਹੈ। ਇਹ ਜੀਵ ਇਸ ਅੰਮ੍ਰਿਤ ਵਾਲੇ ਜੋਤੀ ਸਰੂਪ ਅਕਾਲ ਪੁਰਖ ਵਿਚ ਸਮਾਅ ਜਾਇਆ ਕਰਦਾ ਹੈ। ਆਪੇ ਤੋਂ ਪਾਰ ਹੋ ਕੇ ਇਹ ਛੋਟਾ ਆਪਾ ਵੱਡੇ ਆਪੇ ਵਿਚ ਲੀਨ ਹੋ ਜਾਇਆ ਕਰਦਾ ਹੈ। ਆਪ ਜੀ ਨੇ ਸਪਸ਼ਟ ਕਰਦਿਆਂ ਫੁਰਮਾਨ ਕੀਤਾ ਹੈ -

***ਦਸਮ ਸਥਾਨ ਕੇ ਸਮਾਨ ਕੌਨ ਭੌਨ ਕਹੋਂ***
***ਗੁਰ ਮੁਖਿ ਪਾਵੈ ਸੁ ਤਉ ਅਨਤ ਨ ਪਾਵਈ॥***
***ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ***
***ਦਯਾ ਕੈ ਦਿਖਾਵੈ ਜਾਹੀ ਤਾਹੀ ਬਨ ਆਵਈ॥***
***ਅਨਹਦ ਨਾਦ ਸਮਸਰ ਨਾਦ ਬਾਦ ਕਉਨ***
***ਸ੍ਰੀ ਗੁਰੂ ਸੁਨਾਵੈ ਜਾਂਹਿ ਸੋਈ ਲਿਵ ਲਾਵਈ॥***
***ਨਿਝਰ ਅਪਾਰ ਧਾਰ ਤੁੱਲ ਨ ਅੰਮ੍ਰਿਤਰਸ***
***ਅਪਿਉ ਪੀਆਵੈ ਜਾਂਹਿ ਤਾਹੀ ਮੈ ਸਮਾਵਈ॥***
***ਪੰਨਾ - 36 (ਕਬਿੱਤ ਸ੍ਵਯੇ ਭਾਈ ਗੁਰਦਾਸ ਜੀ)***

ਜਦੋਂ ਇਸ ਅਸਥਾਨ ਤੇ ਸੁਰਤੀ ਪਹੁੰਚਦੀ ਹੈ ਤਾਂ ਬ੍ਰਹਮ ਸਾਖਸ਼ਾਤਕਾਰ ਹੋ ਜਾਇਆ ਕਰਦਾ ਹੈ। ਦਰਸ਼ਨ ਦੇਖਦੇ ਹੀ ਨਾ ਸੁਧ ਰਹਿੰਦੀ ਹੈ ਕਿਉਂਕਿ ਐਸਾ ਝਲਕਾਰਾ ਵਜਦਾ ਹੈ ਅਤੇ ਅੰਦਰ ਐਨਾਂ ਰਸ ਤਾਰੀ ਹੋ ਜਾਂਦਾ ਹੈ ਅਤੇ ਇਕ ਅਕਹਿ ਰਸ ਅਕਹਿ ਅਨੰਦ ਇਸ ਜੀਵ ਨੂੰ ਅਨੁਭਵ ਹੁੰਦਾ ਹੈ ਕਿ ਕੁਝ ਵੀ ਯਾਦ ਨਹੀਂ ਰਹਿੰਦਾ। ਕੋਈ ਸੰਸਕਾਰ ਸੁਰਤ ਵਿਚ ਨਹੀਂ ਆਉਂਦਾ, ਬੁੱਧ ਬੁੱਝਣ ਵਾਲੀ ਸ਼ਕਤੀ ਐਥੇ ਗੁੰਮ ਹੋ ਜਾਇਆ ਕਰਦੀ ਹੈ। ਬੁਧੀ ਦੇ ਵਿਚੋਂ, ਥਹੁ ਲਾ ਲੈਣ ਦਾ ਬਲ ਅਲੋਪ ਹੋ ਜਾਇਆ ਕਰਦਾ ਹੈ। ਸੁਰਤ ਨੂੰ ਸੋਝੀ ਨਾ ਰਹੀ ਅਤੇ ਸੋਚ ਵਿਚਾਰ ਵਿਚ ਧਿਆਨ ਕਰਨ ਦੀ ਹਿੰਮਤ ਨਾ ਰਹੀ, ਗਿਆਨ ਵਿਚ ਗਿਆਨ ਨਾ ਰਿਹਾ, ਜੋ ਕੁਝ ਹੁਣ ਤਾਈਂ ਜਾਣਿਆ ਸੀ ਉਹ ਸਾਰੇ ਦਾ ਸਾਰਾ ਗਿਆਨ ਉਠ ਗਿਆ ਅਤੇ ਗੱਲ ਦੀ ਤਹਿ ਵਿਚ ਪਹੁੰਚਣ ਅਥਵਾ ਪ੍ਰਵਿਰਤ ਹੋਣ ਵਾਲੀ ਜੋ ਸ਼ਕਤੀ ਸੀ ਉਸਦੀ ਗਤਿ ਨਾ ਰਹੀ। ਧੀਰਜ ਦਾ ਧੀਰਜ, ਹੰਗਤਾ ਦਾ ਹੰਗਤਾਪੁਣ (ਅਹੰਭਾਵ) ਚਲਾ ਗਿਆ, ਕੇਵਲ ਪਿਆਰ ਰਹਿ ਗਿਆ ਅਤੇ ਪ੍ਰਤਿਸ਼ਠਾ (ਮਨੁੱਖੀ ਗੌਰਵਤਾ ਦੀ ਮਨੌਤ) ਲਤ ਪਤ, ਲੜਖੜਾ, ਖੁਆਰ ਹੋ ਗਈ। ਇਕ ਅਦਭੁੱਤ ਰਸ ਵਿਚ ਲੀਨ ਹੋ ਗਿਆ। ਅਚੰਭੇ ਤੋਂ ਵੀ ਅਚੰਭਾ ਸਰੂਪ, ਅਸਚਰਜ ਹੈਰਾਨੀ ਵਿਚ ਪਾਉਣ ਵਾਲੀ ਦਸ਼ਾ ਤੋਂ ਵੀ ਅਤਿਅੰਤ ਕਰਕੇ ਚਮਤਕਾਰ ਵਾਲੀ ਦਸ਼ਾ ਵਿਚ ਲੀਨ ਹੋ ਗਈ। ਇਹ ਅਭੇਦ ਅਵਸਥਾ ਦਾ ਜੋ ਅਨੰਦ ਹੈ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਵਾਹਿਗੁਰੂ ਜੀ ਦਾ ਮਿਲਾਪ ਹੋਇਆ ਉਹ ਦਸਮ ਦੁਆਰ ਵਿਚ ਹੀ ਪ੍ਰਗਟ ਹੋ ਗਏ, ਤਾਂ ਮਹਾਨ ਅਨੰਦ ਦੀ ਪ੍ਰਾਪਤੀ ਹੋਈ। ਇਹ ਮਹਾਨ ਕ੍ਰਿਪਾ ਗੁਰੂ ਰੂਪ ਸੰਤਾਂ ਨੇ ਕੀਤੀ। ਹੁਣ ਅਨੁਭਵ ਦੀ ਸੇਜ ਉਤੇ ਰੌਣਕਾਂ ਲਗ ਗਈਆਂ। ਅਨੇਕ ਕਿਸਮ ਦੇ ਪ੍ਰਕਾਸ਼, ਅਨੇਕ ਕਿਸਮ ਦੀਆਂ ਸੰਗੀਤਕ ਲਹਿਰਾਂ ਦੇ ਵਾਜੇ ਵਜ ਰਹੇ ਹਨ ਅਤੇ ਸਾਰੇ ਦੁਖਾਂ ਦਾ ਖਾਤਮਾ ਹੋ ਗਿਆ ਹੈ। ਭਾਈ ਗੁਰਦਾਸ ਜੀ ਇਸ ਅਵਸਥਾ ਦਾ ਵਰਨਣ ਕਰਦੇ ਹੋਏ ਫੁਰਮਾਨ ਕਰਦੇ ਹਨ –

*ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ*
*ਬੁਧਿ ਕੀ ਨ ਬੁਧਿ ਰਹੀ ਮਤਿ ਮੈਂ ਨ ਮਤਿ ਹੈ॥*
*ਸੁਰਤਿ ਮੈਂ ਨ ਸੁਰਤਿ ਅਉ ਧਯਾਨ ਮੈਂ ਨ ਧਯਾਨ ਰਹਯੋ*
*ਗਯਾਨ ਮੈ ਨ ਗਯਾਨ ਰਹਯੋ ਗਤਿ ਮੈਂ ਨ ਗਤਿ ਹੈ॥*
*ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ*
*ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ॥*
*ਅਦਭੁਤ ਪਰਮਦਭੁਤ ਬਿਸਮੈ ਬਿਸਮ*
*ਅਸਚਰਜੈ ਅਸਚਰਜ ਅਤਿ ਅਤਿ ਹੈ।।*

*ਪੰਨਾ – 34 (ਕਬਿੱਤ ਸ੍ਵਯੇ ਭਾਈ ਗੁਰਦਾਸ ਜੀ)*

ਹੁਣ ਹਿਰਦੇ ਰੂਪ ਸੇਜ ਸੁਹਾਵੀ ਹੋ ਗਈ, ਦੁਖਾਂ ਦਾ ਖਾਤਮਾ ਹੋ ਗਿਆ। ਜਨਮਾਂ-ਜਨਮਾਂਤਰਾਂ ਦੀ ਲੱਗੀ ਹੋਈ ਪ੍ਰਭੂ ਦੇ ਮਿਲਾਪ ਦੀ ਇਛਿਆ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਗਈ ਕਿਉਂਕਿ ਸਮਰੱਥ ਗੁਰੂ ਨੇ ਉਹ ਘਰ ਦਿਖਾ ਦਿਤਾ, ਜਿਥੇ ਮੇਰੇ ਪ੍ਰਭੂ ਦਾ ਸਦੀਵ ਹੀ ਵਾਸਾ ਹੈ। ਸਮਰੱਥ ਗੁਰੂ ਦੀ ਇਹੀ ਨਿਸ਼ਾਨੀ ਹੋਇਆ ਕਰਦੀ ਹੈ –

*ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥*
*ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥*
*ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ।।*
*ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*
*ਸਭਿ ਸਖੀਆ ਪੰਚੇ ਮਿਲੇ ਗੁਰਮਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*

*ਪੰਨਾ – 1291*

ਹੁਣ ਸਾਰੀਆਂ ਸੰਗਣਾਂ-ਸਾਥਣਾਂ ਜੀਵ ਰੂਪ ਇਸਤ੍ਰੀ ਨਾਲ ਮਿਲ ਕੇ ਵਾਦੀ-ਏ-ਨੂਰ ਵਿਚ ਮੰਗਲ ਗਾ ਰਹੀਆਂ ਹਨ। ਸਾਰੀਆਂ ਸੁਰਤੀਆਂ-ਬਿਰਤੀਆਂ, ਕਰਮ ਇੰਦ੍ਰੀਆਂ ਮਿਲ ਕੇ ਇਸ ਨਿਜ ਘਰੁ ਦੇ ਗੁਣ ਗਾ ਰਹੀਆਂ ਹਨ –

*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*

*ਪੰਨਾ – 1291*

ਇਹ ਜੀਵ ਆਤਮਾ ਹੈਰਾਨ ਹੋ ਗਈ ਕਿ ਵਾਹਿਗੁਰੂ ਜੀ ਵਰਗਾ ਤਾਂ ਹੋਰ ਕੋਈ ਹੈ ਹੀ ਨਹੀਂ ਜਿਨ੍ਹਾਂ ਨੇ ਮੇਰਾ ਹਲਤ ਵੀ ਸਵਾਰ ਦਿਤਾ ਅਤੇ ਦਰਗਾਹ ਵਿਚ ਨਿਹਚਲ ਥਾਂ ਬਖਸ਼ ਦਿਤੀ। ਹੁਣ ਸੰਸਾਰ ਦੇ ਭਿਆਨਕ ਸਾਗਰ ਵਿਚ ਗੋਤੇ ਖਾਣ ਲਈ ਜੰਮਣ ਮਰਨ ਦਾ ਚੱਕਰ ਹੀ ਬੰਦ ਕਰ ਦਿਤਾ। ਜਿਹਬਾ ਮੇਰੀ ਇਕ ਹੈ, ਤੇਰੇ ਗੁਣਾਂ ਦਾ ਸ਼ੁਮਾਰ ਨਹੀਂ, ਮੈਂ ਕਿਵੇਂ ਤੇਰੇ ਗੁਣ ਗਾਵਾਂ। ਵਾਹਿਗੁਰੂ ਜੀ ਨੂੰ ਨਿਤ ਹੀ ਸਲਾਹੁਣਾ ਉਚਿਤ ਹੈ ਭਾਵੇਂ ਉਸਨੂੰ ਇਕ ਤਿਲ ਜਿੰਨੀ ਵੀ ਤਮ੍ਹਾ ਨਹੀਂ ਹੈ, ਉਸਦੇ ਗੁਣ ਗਾਉਣ ਨਾਲ ਜੀਵ ਦਾ ਹੀ ਭਲਾ ਹੈ –

*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ।।*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥*

*ਪੰਨਾ – 136*

ਨਾਮ ਦੀ ਮਹਿਮਾ ਦਸਦੇ ਹੋਏ ਆਪ ਫੁਰਮਾਨ ਕਰਦੇ ਹਨ ਕਿ ਜਿਸ-ਜਿਸ ਨੇ ਵੀ ਨਾਮ ਆਪਣੇ ਧਿਆਨ ਵਿਚ ਵਸਾ ਲਿਆ ਹੈ ਉਸ ਦੇ ਦੋਹਾਂ ਜਹਾਨਾਂ ਦੇ ਕਾਰਜ ਵਾਹਿਗੁਰੂ ਜੀ ਆਪ ਪੂਰਾ ਕਰਦੇ ਹਨ। ਪੂਰਾ ਗੁਰੂ ਅਰਾਧਣ ਨਾਲ ਦਰਗਾਹ ਵਿਚ ਖਰੇ ਸਮਝ ਕੇ ਆਦਰ ਮਿਲਦਾ ਹੈ, ਸਾਰੇ ਸੁਖਾਂ ਦਾ ਖਜ਼ਾਨਾ ਵਾਹਿਗੁਰੂ ਜੀ ਦੀ ਯਾਦ ਵਿਚ

ਸੰਮਿਲਤ ਹੈ ਅਤੇ ਉਨ੍ਹਾਂ ਦੀ ਯਾਦ ਹਿਰਦੇ ਵਿਚ ਵਸਾਉਣ ਨਾਲ ਮਹਾਂਭਿਆਨਕ ਭਵਜਲ ਤਰ ਜਾਈਦਾ ਹੈ। ਭਗਤੀ ਕਰਕੇ, ਹਰੀ ਦੇ ਗੁਣ ਗਾ ਕੇ, ਸਰਵਣ, ਸਿਮਰਨ, ਅਰਦਾਸ ਕਰਕੇ ਸਾਨੂੰ ਪ੍ਰੇਮਾ ਭਗਤੀ ਪ੍ਰਾਪਤ ਹੋ ਜਾਂਦੀ ਹੈ ਤਾਂ ਮਾਇਆ ਮੁੜ ਕੇ ਆਪਣੀ ਅੱਗ ਵਿਚ ਜਾਲ ਨਹੀਂ ਸਕਦੀ। ਇਹ ਜੋ ਮਾਇਆ ਜਾਲ ਹੈ ਇਸ ਦਾ ਮਿਥਿਆਪਣ ਪ੍ਰਗਟ ਹੋ ਕੇ ਸਦੀਵੀ ਇਕੋ ਵਾਹਿਗੁਰੂ ਜੀ ਹੀ ਹਰ ਥਾਂ ਦੇ ਉਤੇ ਦ੍ਰਿਸ਼ਟੀਗੋਚਰੇ ਹੁੰਦਾ ਹੈ। ਸੋ ਜਿਨ੍ਹਾਂ ਨੇ ਇਸ ਪ੍ਰਮੇਸ਼ਰ ਨੂੰ ਹਿਰਦੇ ਵਿਚ ਵਸਾ ਲਿਆ ਹੈ ਅਤੇ ਉਨ੍ਹਾਂ ਦੀ ਸੇਵਾ ਕਰਦੇ ਹਨ, ਉਨ੍ਹਾਂ ਉਪਰ ਵਾਹਿਗੁਰੂ ਜੀ ਦੀ ਨਦਰ ਹੋ ਜਾਇਆ ਕਰਦੀ ਹੈ ਉਸ ਦੇ ਵਾਸਤੇ ਮਾਹ, ਦਿਵਸ, ਮਹੂਰਤ, ਵਿਘਨਕਾਰੀ ਨਹੀਂ ਹੁੰਦੇ, ਉਨ੍ਹਾਂ ਨੂੰ ਚੰਗੇ ਮੰਦੇ ਦਿਨ ਗਿਣਨ ਦੀ, ਜਾਚਣ ਦੀ ਕੋਈ ਲੋੜ ਨਹੀਂ ਹੁੰਦੀ। ਉਨ੍ਹਾਂ ਵਾਸਤੇ ਸਾਰੇ ਹੀ ਦਿਨ ਸ਼ੁਭ ਹੋਇਆ ਕਰਦੇ ਹਨ। ਜਿੰਨੇ ਵੀ ਵਿਘਨ ਹੁੰਦੇ ਹਨ ਉਹ ਸਾਰੇ ਦੇ ਸਾਰੇ ਉਨ੍ਹਾਂ ਨੂੰ ਲਗਦੇ ਹਨ ਜਿਨ੍ਹਾਂ ਨੇ ਪ੍ਰਭੂ ਪਿਆਰੇ ਨੂੰ ਭੁਲਾ ਕੇ ਜ਼ਿੰਦਗੀ ਦੇ ਅੰਧਕਾਰ ਵਿਚ ਧੱਕਾ ਖਾਧਾ ਹੈ। ਅਖੀਰ ਵਿਚ ਗੁਰੂ ਮਹਾਰਾਜ ਜੀ ਸਾਨੂੰ ਅਰਦਾਸ ਕਰਨ ਦੀ ਜਾਚ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਅਸੀਂ ਭੁਲੇ ਹੋਏ ਜੀਵ ਹਾਂ, ਤੁਸੀਂ ਸਾਡੇ ਉਤੇ ਕ੍ਰਿਪਾ ਕਰਕੇ ਸਾਨੂੰ ਪੂਰਨ ਤੱਤ ਬੇਤੇ ਸਮਰੱਥ ਗੁਰੂ ਦਾ ਮਿਲਾਪ ਬਖਸ਼ੋ, ਆਪਣੇ ਪਿਆਰਿਆਂ ਦੇ ਦਰਸ਼ਨ ਬਖਸ਼ੋ, ਅਸੀਂ ਮਾਇਕ ਸੋਝੀ ਦੀ ਥਾਂ ਆਪ ਦੇ ਨਾਮ ਵਿਚ ਲੀਨ ਹੋ ਜਾਈਏ ਅਤੇ ਅਸਾਡਾ ਜੋ ਮੁਖ ਮੰਤਵ ਪ੍ਰਭੂ ਪ੍ਰਾਪਤੀ ਦਾ ਹੈ ਉਹ ਪੂਰਾ ਹੋ ਜਾਵੇ–

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥*

***ਪੰਨਾ – 136***

ਸਮੁੱਚੇ ਬਾਰਾਂਮਾਹ ਵਿਚ ਆਈ ਗੁਰਬਾਨੀ ਇਸ ਕਿਰਤ ਕਰਮ ਕਰਕੇ ਵਿਛੜੇ ਜੀਵ ਨੂੰ ਜੋ ਕ੍ਰੋੜਾਂ ਸਾਲਾਂ ਤੋਂ ਚਉਰਾਸੀ ਦੇ ਚੱਕਰ ਖਾਂਦਾ ਅਤਿ ਦੁਖੀ ਹੋ ਰਿਹਾ ਸੀ, ਪ੍ਰਭੂ ਮਿਲਾਪ ਦੀ ਲਗਨ ਲਾਉਂਦਾ ਹੈ। ਫ਼ਲਗੁਣ ਦੇ ਮਹੀਨੇ ਰਾਹੀਂ ਪ੍ਰਗਟ ਹੁੰਦਾ ਹੈ ਕਿ ਗੋਬਿੰਦ ਦੇ ਅਰਾਧਣ ਨਾਲ ਘਣਾ ਅਨੰਦ ਮਿਲਦਾ ਹੈ। ਇਹ ਅਨੰਦ ਸੰਤਾਂ ਨੂੰ ਮਿਲ ਕੇ ਪ੍ਰਾਪਤ ਹੁੰਦਾ ਹੈ। ਸੰਸਾਰ ਵਿਚ ਆਏ ਉਹ ਸਫਲ ਹਨ ਜਿਹੜੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਨ ਪ੍ਰਭੂ ਮਿਲਾਪ ਤੋਂ ਬਿਨਾਂ ਮਾਨਸ ਜਨਮ ਬਿਰਥਾ ਹੈ। ਉਹ ਪ੍ਰਭੂ ਜਲਾਂ–ਥਲਾਂ, ਪਰਬਤਾਂ, ਵਣਾਂ ਵਿਚ ਇਕ ਰਸ ਪ੍ਰੀਪੂਰਨ ਹੈ। ਕਿੰਨਾਂ ਦੁਖ ਹੈ ਜੇ ਉਸ ਪ੍ਰਭੂ ਨੂੰ ਨਹੀਂ ਮਿਲਦੇ। ਭਾਗਾਂ ਵਾਲੇ ਹਨ ਜਿਨ੍ਹਾਂ ਨੇ ਪ੍ਰਭੂ ਪ੍ਰਾਪਤੀ ਕਰ ਲਈ ਹੈ। ਇਹ ਜਾਣ ਕੇ ਜੀਵ ਅੰਦਰ ਲੋਚਾ ਪੈਦਾ ਹੁੰਦੀ ਹੈ ਕਿ ਮੈਨੂੰ ਭੀ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋ ਜਾਵੇ। ਇਸੇ ਤਰ੍ਹਾਂ ਹਰ ਮਹੀਨੇ ਵਿਚ ਜਾਚ ਦਸਦੇ, ਸੰਤ ਮਹਿਮਾਂ, ਨਾਮ ਮਹਿਮਾਂ ਦਸਦੇ ਫਲਗੁਣ ਦੇ ਮਹੀਨੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਮਹੱਤਤਾ ਦੱਸੀ ਗਈ ਹੈ।

# ਬਾਰਹਮਾਹਾ (ਫ਼ਲਗੁਨਿ)

***ਡਾ. ਜਗਜੀਤ ਸਿੰਘ***

ਗੁਰੂ ਗ੍ਰੰਥ ਸਾਹਿਬ ਵਿਚ ਦੋ ਬਾਰਹਮਾਹਾ ਪ੍ਰਾਪਤ ਹਨ। 'ਰਾਗੁ ਤੁਖਾਰੀ ਛੰਤ ਮਹਲਾ ੧ ਬਾਰਹਮਾਹਾ' ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਦੂਜਾ 'ਰਾਗ ਮਾਝ ਬਾਰਹਮਾਹਾ ਮਹਲਾ ੫' ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਦੋਹਾਂ ਬਾਰਹਮਾਹਾ ਵਿਚੋਂ ਲੜੀਵਾਰ ਫ਼ਲਗੁਨਿ ਮਹੀਨੇ ਦਾ ਪਾਠ ਤੇ ਉਸ ਦੀ ਸਰਲ ਵਿਆਖਿਆ ਪਾਠਕਾਂ ਦੀ ਸੁਵਿਧਾ ਹਿਤ ਹਾਜ਼ਰ ਹੈ। ਨਾਲ ਹੀ ਮਹਾਂਪੁਰਸ਼ਾਂ ਦੇ ਇਸ ਮਹੀਨੇ ਪ੍ਰਤੀ ਕੀਤੇ ਪ੍ਰਵਚਨ ਵੀ ਅਰੰਭ ਵਿਚ ਦਿਤੇ ਜਾ ਰਹੇ ਹਨ।

***ੴ ਸਤਿਗੁਰ ਪ੍ਰਸਾਦਿ***

*ਤੁਖਾਰੀ ਛੰਤ ਮਹਲਾ ੧ ਬਾਰਹਮਾਹਾ*
*ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥*
*ਅਨਦਿਨੁ ਰਹਸੁ ਭਇਆ ਆਪੁ ਗਵਾਇਆ॥*
*ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ*
*ਕਰਿ ਕਿਰਪਾ ਘਰਿ ਆਓ॥*
*ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥*
*ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥*
*ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥*

***ਪੰਨਾ – 1109***

ਪਿਛਲਾ ਮਾਘਿ ਦਾ ਮਹੀਨਾ ਅਤਿ ਦੀ ਸਰਦੀ ਤੋਂ ਕੁਝ ਬਚਾਉ ਦਾ ਮਹੀਨਾ ਸੀ, ਥੋੜ੍ਹੀ ਸਰਦੀ ਘਟਦੀ ਹੈ, ਪੋਹ ਵਾਲਾ ਕੱਕਰ ਕੋਰਾ ਨਹੀਂ ਪੈਂਦਾ। ਮਾਘ ਵਿਚ ਲੋਕ ਤੀਰਥਾਂ ਦੇ ਇਸ਼ਨਾਨ ਨੂੰ ਸ਼ੁਭ ਅਤੇ ਪਵਿੱਤਰ ਮੰਨਦੇ ਹਨ ਪਰ ਗੁਰੂ ਮਹਾਰਾਜ ਨੇ ਦੱਸਿਆ ਸੀ ਕਿ ਪ੍ਰਮਾਤਮਾ ਦਾ ਨਾਮ ਅਤੇ ਸਿਫਤਿ–ਸਾਲਾਹ ਨੂੰ ਹਿਰਦੇ ਵਿਚ ਵਸਾਣਾ ਹੀ ਅਠਾਹਠ ਤੀਰਥਾਂ ਦਾ ਅਸਲ ਇਸ਼ਨਾਨ ਹੈ।

ਫੱਗਣ ਦੇ ਮਹੀਨੇ ਰੁੱਤ ਫਿਰ ਜਾਂਦੀ ਹੈ। ਲੋਕ ਹੋਲੀਆਂ ਦੇ ਰੰਗ ਤਮਾਸ਼ਿਆਂ ਰਾਹੀਂ ਖੁਸ਼ੀ ਮਨਾਂਦੇ ਹਨ। ਰਾਸਾਂ ਪੈਂਦੀਆਂ ਹਨ ਵਿਸ਼ੇਸ਼ ਕਰਕੇ ਬਿੰਦਰਾਬਨ (ਮਥੁਰਾ ਯੂ.ਪੀ.) ਕ੍ਰਿਸ਼ਨ ਲੀਲਾ ਦਾ ਘਰ ਹੈ। ਇਸ ਪ੍ਰਤੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਫੁਰਮਾਨ ਕੀਤਾ ਹੈ –

*ਵਾਇਨਿ ਚੇਲੇ ਨਚਨਿ ਗੁਰ।।*
*ਪੈਰ ਹਲਾਇਨਿ ਫੇਰਨਿ ਸਿਰ॥*
*ਉਡਿ ਉਡਿ ਰਾਵਾ ਝਾਟੈ ਪਾਇ॥*
*ਵੇਖੈ ਲੋਕੁ ਹਸੈ ਘਰਿ ਜਾਇ॥*
*ਰੋਟੀਆ ਕਾਰਣਿ ਪੂਰਹਿ ਤਾਲ॥*

*ਆਪੁ ਪਛਾੜਹਿ ਧਰਤੀ ਨਾਲਿ॥*
*ਗਾਵਨਿ ਗੋਪੀਆ ਗਾਵਨਿ ਕਾਨ॥*
*ਗਾਵਨਿ ਸੀਤਾ ਰਾਜੇ ਰਾਮ॥*
*ਨਿਰਭਉ ਨਿਰੰਕਾਰੁ ਸਚੁ ਨਾਮੁ॥*
*ਜਾ ਕਾ ਕੀਆ ਸਗਲ ਜਹਾਨੁ॥*
*ਸੇਵਕ ਸੇਵਹਿ ਕਰਮਿ ਚੜਾਉ॥*
*ਭਿੰਨੀ ਰੈਣਿ ਜਿਨਾ ਮਨਿ ਚਾਉ॥*
*ਸਿਖੀ ਸਿਖਿਆ ਗੁਰ ਵੀਚਾਰਿ॥*
*ਨਦਰੀ ਕਰਮਿ ਲਘਾਏ ਪਾਰਿ॥*
*ਕੋਲੂ ਚਰਖਾ ਚਕੀ ਚਕੁ॥*
*ਥਲ ਵਾਰੋਲੇ ਬਹੁਤੁ ਅਨੰਤੁ॥*
*ਲਾਟੂ ਮਾਧਾਣੀਆ ਅਨਗਾਹ॥*
*ਪੰਖੀ ਭਉਦਿਆ ਲੈਨਿ ਨ ਸਾਹ॥*
*ਸੂਐ ਚਾੜਿ ਭਵਾਈਅਹਿ ਜੰਤ॥*
*ਨਾਨਕ ਭਉਦਿਆ ਗਣਤ ਨ ਅੰਤ॥*
*ਬੰਧਨ ਬੰਧਿ ਭਵਾਏ ਸੋਇ॥*
*ਪਇਐ ਕਿਰਤਿ ਨਚੈ ਸਭੁ ਕੋਇ॥*
*ਨਚਿ ਨਚਿ ਹਸਹਿ ਚਲਹਿ ਸੇ ਰੋਇ॥*
*ਉਡਿ ਨ ਜਾਹੀ ਸਿਧ ਨ ਹੋਹਿ॥*
*ਨਚਣੁ ਕੁਦਣੁ ਮਨ ਕਾ ਚਾਉ॥*
*ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ॥*

***ਪੰਨਾ - 465***

ਅਰਥਾਤ ਇਨ੍ਹਾਂ ਰਾਸਾਂ ਵਿਚ ਚੇਲੇ ਸਾਜ ਵਜਾਉਂਦੇ ਹਨ ਅਤੇ ਉਨ੍ਹਾਂ ਚੇਲਿਆਂ ਦੇ ਗੁਰੂ ਨਚਦੇ ਹਨ। ਨਾਚ ਵੇਲੇ ਉਹ ਗੁਰੂ ਪੈਰਾਂ ਨੂੰ ਹਲਾਉਂਦੇ ਹਨ ਅਤੇ ਸਿਰ ਫੇਰਦੇ ਹਨ। ਉਨ੍ਹਾਂ ਦੇ ਪੈਰਾਂ ਨਾਲ ਉਡ ਉਡ ਕੇ ਘੱਟਾ ਉਨ੍ਹਾਂ ਦੇ ਸਿਰ ਵਿਚ ਪੈਂਦਾ ਹੈ। ਰਾਸ ਵੇਖਣ ਆਏ ਲੋਕ ਉਨ੍ਹਾਂ ਨੂੰ ਨਚਦਿਆਂ ਵੇਖਦੇ ਹਨ ਅਤੇ ਹਸਦੇ ਹਨ ਪਰ ਉਹ ਰਾਸਧਾਰੀਏ ਰੋਜ਼ੀ ਦੀ ਖਾਤਰ ਨਚਦੇ ਹਨ ਅਤੇ ਆਪਣੇ ਆਪ ਨੂੰ ਜ਼ਮੀਨ ਤੇ ਮਾਰਦੇ ਹਨ। ਗੋਪੀਆਂ ਦੇ ਸਾਂਗ ਬਣਾ ਕੇ ਗਾਉਂਦੇ ਹਨ, ਕਾਨ੍ਹ ਦੇ ਸਾਂਗ ਬਣਾ ਕੇ ਗਾਉਂਦੇ ਹਨ, ਸੀਤਾ ਰਾਮ ਜੀ ਅਤੇ ਹੋਰ ਰਾਜਿਆਂ ਦੇ ਸਾਂਗ ਬਣਾ ਕੇ ਨਚਦੇ ਤੇ ਗਾਉਂਦੇ ਹਨ। .....ਨਿਰਣੇ ਵਜੋਂ ਗੁਰੂ ਜੀ ਕਹਿੰਦੇ ਹਨ ਕਿ ਨੱਚਣ ਕੁੱਦਣ ਕੇਵਲ ਮਨ ਦਾ ਸ਼ੌਕ ਹੈ, ਪ੍ਰੇਮ ਕੇਵਲ ਉਨ੍ਹਾਂ ਦੇ ਮਨ ਵਿਚ ਹੀ ਹੈ ਜਿਨ੍ਹਾਂ ਦੇ ਮਨ ਵਿਚ ਰੱਬ ਦਾ ਡਰ ਹੈ।

ਫਲਗੁਣ ਦੇ ਮਹੀਨੇ ਰਾਹੀਂ ਵੀ ਇਹੋ ਉਪਦੇਸ਼ ਦਿਤਾ ਹੈ ਕਿ ਅਸਲ ਖੁਸ਼ੀ ਪ੍ਰਭੂ ਪਿਆਰ ਵਿਚ ਹੈ, ਨਾ ਕਿ ਬਾਹਰ-ਰੂਪੀ ਰਾਸਾਂ ਦੇ ਨਾਚ ਗਾਣ ਵਿਚ। ਜਿਸ ਜੀਵ-ਇਸਤ੍ਰੀ ਨੂੰ ਆਪਣੇ ਮਨ ਵਿਚ ਪ੍ਰਭੂ ਦਾ ਪਿਆਰ ਮਿੱਠਾ ਲੱਗਿਆ ਹੈ, ਉਸ ਦੇ ਮਨ ਵਿਚ ਹੀ ਅਸਲ ਖੁਸ਼ੀ, ਅਸਲ ਅਨੰਦ ਪੈਦਾ ਹੋਇਆ ਹੈ। ਜਿਸ ਜੀਵ-ਇਸਤ੍ਰੀ ਨੇ ਆਪਾ-ਭਾਵ ਗਵਾ ਕੇ ਨਿੰਮ੍ਰਤਾ ਧਾਰਨ ਕੀਤੀ ਹੈ, ਉਸ ਦੇ ਅੰਦਰ ਅਸਲ ਖਿੜਾਉ ਪੈਦਾ ਹੁੰਦਾ ਹੈ ***(ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥ ਅਨਦਿਨੁ ਰਹਸੁ ਭਇਆ ਆਪੁ ਗਵਾਇਆ)*** ਪਰ ਆਪਾ ਭਾਵ ਗਵਾ ਕੇ ਪ੍ਰਭੂ ਪਿਆਰ ਪ੍ਰਾਪਤ ਕਰਨਾ ਕੋਈ ਸੌਖੀ ਖੇਡ ਨਹੀਂ। ਜਦੋਂ ਪ੍ਰਭੂ ਆਪ ਮਿਹਰ ਕਰਦਾ ਹੈ ਤਾਂ ਹੀ ਜੀਵ ਆਪਣੇ ਮਨ ਵਿਚੋਂ ਮਾਇਆ ਦਾ ਮੋਹ ਮੁਕਾਂਦਾ ਹੈ। ਆਪਣੇ ਜ਼ੋਰ ਨਾਲ ਮੋਹ ਦੇ ਚਿੱਕੜ ਵਿਚੋਂ ਨਿਕਲਣਾ ਕਠਿਨ ਹੈ। ਪ੍ਰਭੂ ਨਾਲ ਮਿਲਾਪ ਵੀ ਉਸ ਦੀ ਬਖਸ਼ਿਸ਼ ਹੈ। ਪ੍ਰਭੂ ਆਪਣੀ ਮਿਹਰ ਕਰਕੇ ਹੀ ਹਿਰਦੇ-ਘਰ ਵਿਚ ਆ ਵਸਦਾ ਹੈ। ਇਹ ਪਿਰਮ ਪਿਆਲਾ ਖਸਮ ਦੇ ਹੱਥ ਵਿਚ ਹੈ, ਜਿਸ ਨੂੰ ਚਾਹੇ ਬਖਸ਼ਿਸ਼ ਕਰ ਦਿੰਦਾ ਹੈ। ***(ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ)***

ਮਨੁੱਖ ਹਉਂ-ਆਸਰਿਤ ਹੋ ਕੇ ਅਨੇਕਾਂ ਧਾਰਮਿਕ ਰਸਮਾਂ ਰੀਤਾਂ ਹਾਰ-ਸ਼ਿੰਗਾਰ ਕਰਦਾ ਹੈ ਪਰ ਪ੍ਰਭੂ ਮਿਲਣ ਦਾ ਇਹ ਢੰਗ ਪਰਵਾਣਿਤ ਨਹੀਂ। ਇਸ ਨਾਲ ਪ੍ਰਭੂ ਚਰਨਾਂ ਵਿਚ ਟਿਕਾਣਾ ਨਹੀਂ ਮਿਲਦਾ। ***(ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ)*** ਗੁਰੂ ਮਹਾਰਾਜ ਦਾ ਫੁਰਮਾਨ ਹੈ -

*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*
*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥*
*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥*
*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*
*ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥*

***ਪੰਨਾ - 558***

ਬਾਹਰੀ ਹਾਰ ਸ਼ਿੰਗਾਰ ਸੋਹਣੇ ਪਲੰਘ, ਚੂੜੇ ਸੁੰਦਰ ਵੇਸ, ਚਮਕੀਲੇ ਪਹਿਰਾਵੇ, ਸੰਧੂਰ ਆਦਿ ਪ੍ਰਭੂ ਪਿਆਰ ਬਿਨਾਂ ਨਿਰਮੂਲ ਹਨ, ਨਿਰਾਰਥਕ ਹਨ, ਸਗੋਂ ਦੁਖਾਂ ਦਾ ਸਾਮਾਨ ਹਨ। ਅਸਲ ਗੱਲ ਤਾਂ ਪ੍ਰਭੂ ਪਿਆਰ ਹੈ - 'ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਅਤੇ ਜਿਸ ਇਸਤ੍ਰੀ ਨੂੰ ਪ੍ਰਭੂ-ਪਤੀ ਪਿਆਰ ਮਿਲ ਗਿਆ, ਜਿਸ ਨੂੰ ਪਤੀ-ਪ੍ਰਭੂ ਨੇ ਪਸੰਦ ਕਰ ਲਿਆ, ਉਹ ਮਾਨੋ ਸਾਰੇ ਹਾਰ-ਸ਼ਿੰਗਾਰ ਅਤੇ ਰੇਸ਼ਮੀ ਕਪੜਿਆਂ ਨਾਲ ਸ਼ਿੰਗਾਰੀ ਗਈ। ***(ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ)*** ਪ੍ਰਮੇਸ਼ਵਰ ਪਿਆਰ ਦਾ ਰਸਤਾ ਗੁਰੂ ਦਸਦਾ ਹੈ। ਗੁਰੂ ਮਾਰਗ ਦਰਸ਼ਨ ਕਰਦਾ ਹੈ। ਗੁਰਪ੍ਰਸਾਦਿ ਰਾਹੀਂ ਪ੍ਰਭੂ ਪਿਆਰ ਵਿਚ ਜੀਵ ਨੂੰ ਪ੍ਰਵਾਨ ਕਰਦਾ ਹੈ, ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਜੀਵ-ਇਸਤ੍ਰੀ ਨੂੰ ਆਪਣੇ ਹਿਰਦੇ-ਘਰ ਵਿਚ ਹੀ ਖਸਮ-ਪ੍ਰਭੂ ਮਿਲ ਜਾਂਦਾ ਹੈ - ***(ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ)*** ਸਮੁੱਚਾ ਭਾਵ ਇਹ ਹੈ ਕਿ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਿਫਤਿ-ਸਾਲਾਹ ਰਾਹੀਂ ਆਪਣੇ ਅੰਦਰੋਂ ਆਪਾ ਭਾਵ (ਹਉਮੈਂ) ਦੂਰ ਕਰ ਲੈਂਦਾ

ਹੈ, ਉਸ ਨੂੰ ਆਪਣੇ ਅੰਦਰ ਵਸਦਾ ਪ੍ਰਮਾਤਮਾ ਮਿਲ ਪੈਂਦਾ ਹੈ। ਪਰ ਇਹ ਆਪਾ-ਭਾਵ (ਹਉਮੈ) ਦੂਰ ਕਰਨਾ ਕੋਈ ਸੌਖੀ ਖੇਡ ਨਹੀਂ ਹੈ। ਉਹ ਹੀ ਐਸਾ ਕਰ ਸਕਦਾ ਹੈ ਜਿਸ ਉਤੇ ਪ੍ਰਮਾਤਮਾ ਮਿਹਰ ਕਰੇ।

ਦੇਸੀ ਹਿਸਾਬ ਨਾਲ ਫਲਗੁਨਿ ਦਾ ਮਹੀਨਾ ਸਾਲ ਦਾ ਆਖਰੀ ਮਹੀਨਾ ਹੁੰਦਾ ਹੈ। ਇਸ ਮਹੀਨੇ ਨਾਲ ਸਾਲ ਦੀ ਸਮਾਪਤੀ ਹੁੰਦੀ ਹੈ। ਬਾਰਹਮਾਹਾ ਨੂੰ ਵੀ ਏਸੇ ਦ੍ਰਿਸ਼ਟੀ ਤੋਂ ਫਲਗੁਨਿ ਦੇ ਮਹੀਨੇ ਨਾਲ ਸਮਾਪਤ ਕੀਤਾ ਗਿਆ ਹੈ ਅਤੇ ਪੂਰੇ ਸਾਲ ਦੇ ਸਾਰੇ ਮਹੀਨਿਆਂ ਦੇ ਉਪਦੇਸ਼ ਦਾ ਤੱਤ ਸਾਰ ਆਖਰੀ ਅੰਕ ਵਿਚ ਦਿਤਾ ਹੈ ਜੋ ਇਸ ਪ੍ਰਕਾਰ ਹੈ -

***ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥***
***ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥***
***ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥***
***ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥***
***ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥***
***ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥***
***ਪੰਨਾ - 1109***

ਅਰਥਾਤ ਜਿਸ ਜੀਵ ਇਸਤ੍ਰੀ ਦੇ ਸਹਿਜਮਈ ਅਡੋਲ ਹੋਏ ਹਿਰਦੇ ਵਿਚ ਸੱਚਾ, ਸਦਾ ਥਿਰ ਰਹਿਣ ਵਾਲਾ ਪ੍ਰਮਾਤਮਾ ਆ ਟਿਕਦਾ ਹੈ, ਉਸ ਨੂੰ ਬਾਰਾਂ ਹੀ ਮਹੀਨੇ, ਸਾਰੀਆਂ ਰੁੱਤਾਂ, ਸਾਰੀਆਂ ਥਿਤਾਂ, ਸਾਰੇ ਦਿਨ, ਸਾਰੀਆਂ ਘੜੀਆਂ, ਸਾਰੇ ਮਹੂਰਤ ਤੇ ਪਲ ਸ਼ੁਭ ਤੇ ਸੁਲੱਖਣੇ ਜਾਪਦੇ ਹਨ। ਜਦੋਂ ਪਿਆਰਾ ਪ੍ਰੀਤਮ ਪ੍ਰਭੂ ਮਿਲ ਗਿਆ ਤਾਂ ਸਾਰੇ ਕਾਰਜ ਸੁਤੇ ਸਿੱਧ ਹੀ ਰਾਸ ਆ ਜਾਂਦੇ ਹਨ ਕਿਉਂਕਿ ਪ੍ਰਭੂ ਕਰਤਾ ਪੁਰਖ ਆਪ ਹੀ ਕਾਰਜ ਰਾਸ ਕਰਨ ਦੀਆਂ ਸਾਰੀਆਂ ਬਿਧੀਆਂ ਨੂੰ ਜਾਣਦਾ ਹੈ। ਉਸ ਨੇ ਆਪ ਹੀ ਜੀਵ ਇਸਤ੍ਰੀ ਦੀ ਆਤਮਾ ਨੂੰ ਸੰਵਾਰਨਾ ਹੈ ਅਤੇ ਆਪ ਹੀ ਉਸ ਨੂੰ ਪਿਆਰਨਾ ਹੈ। ਉਸ ਦੀ ਮਿਹਰ ਸਦਕਾ ਹੀ ਜੀਵ ਇਸਤ੍ਰੀ ਦਾ ਪ੍ਰਭੂ ਪਤੀ ਨਾਲ ਮੇਲ ਹੁੰਦਾ ਹੈ ਤੇ ਉਹ ਆਤਮਕ ਅਨੰਦ ਮਾਣਦੀ ਹੈ। ਇਹ ਸਾਰੀ ਬਖਸ਼ਿਸ਼ ਗੁਰੂ ਦਵਾਰਾ ਹੁੰਦੀ ਹੈ। ਗੁਰੂ ਜੀ ਦੀ ਕ੍ਰਿਪਾ ਸਦਕਾ ਹੀ ਜੀਵ ਇਸਤ੍ਰੀ ਦੇ ਮੱਥੇ ਦਾ ਲੇਖ ਉਘੜਦਾ ਹੈ ਅਤੇ ਜਦੋਂ ਗੁਰੂ ਸਦਕਾ ਉਹ ਪ੍ਰਭੂ ਚਰਨਾਂ ਨਾਲ ਜੁੜ ਜਾਂਦੀ ਹੈ ਤਾਂ ਉਸ ਦੀ ਹਿਰਦਾ ਸੇਜ ਸੁੰਦਰ ਹੋ ਜਾਂਦੀ ਹੈ। ਉਸ ਸਭਾਗਾਂ ਵਾਲੀ ਜੀਵ-ਇਸਤ੍ਰੀ ਨੂੰ ਪ੍ਰਭੂ-ਪ੍ਰੀਤਮ ਦਿਨ ਰਾਤ ਮਿਲਿਆ ਰਹਿੰਦਾ ਹੈ ਅਤੇ ਇਸ ਤਰ੍ਹਾਂ ਉਸ ਦਾ ਸਦਾ ਕਾਇਮ ਰਹਿਣ ਵਾਲਾ ਥਿਰ ਸੁਹਾਗ ਬਣ ਜਾਂਦਾ ਹੈ। ਭਾਵ ਇਹ ਹੈ ਕਿ ਪ੍ਰਭੂ ਪਤੀ ਦੇ ਭਉ ਤੇ ਭਾਉ ਵਿਚ ਰਹਿਣ ਵਾਲੀ ਜੀਵ-ਇਸਤ੍ਰੀ ਲਈ ਸਾਰੇ ਮਹੀਨੇ ਸਾਰੀਆਂ ਰੁੱਤਾਂ ਸਾਰੇ ਦਿਨ ਪਲ ਘੜੀਆਂ ਸੁਹਾਵਣੀਆਂ ਹੁੰਦੀਆਂ ਹਨ।

***ਬਾਰਹਮਾਹਾ ਮਾਝ ਮਹਲਾ ੫ ਘਰੁ ੪***
***ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥***
***ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥***
***ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥***
***ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥***
***ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥***
***ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥***
***ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥***
***ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥***
***ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥***
***ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥***
***ਪੰਨਾ - 136***

ਫਲਗੁਣਿ ਦੇ ਮਹੀਨੇ ਪੋਹ ਮਾਹ ਦੀ ਕਰੜੀ ਸਰਦੀ ਕੱਕਰ ਪਾਲਾ, ਤੰਗ ਨਹੀਂ ਕਰਦਾ, ਸਗੋਂ ਰੁੱਤ ਫਿਰ ਜਾਂਦੀ ਹੈ, ਮੌਸਮ ਮਿੱਠਾ ਹੋ ਜਾਂਦਾ ਹੈ ਅਤੇ ਬਹਾਰ ਦੀਆਂ ਖੁਸ਼ੀਆਂ, ਹੋਲੀਆਂ ਦੇ ਰੰਗ ਤਮਾਸ਼ਿਆਂ ਰਾਹੀਂ ਪ੍ਰਗਟ ਕੀਤੀਆਂ ਜਾਂਦੀਆਂ ਹਨ ਪਰ ਗੁਰੂ ਮਹਾਰਾਜ ਅੰਦਰ ਦੀ, ਆਤਮਿਕ ਅਨੰਦ ਦੀ ਪ੍ਰਾਪਤੀ ਦੀ ਗੱਲ ਕਰਦੇ ਹਨ। ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ -

***ਅਨੰਦੁ ਅਨੰਦੁ ਸਭੁ ਕੋ ਕਹੈ ਅਨੰਦੁ ਗੁਰੂ ਤੇ ਜਾਣਿਆ॥***
***ਪੰਨਾ - 917***

ਅਰਥਾਤ ਸਾਰੇ ਹੀ ਬਾਹਰੀ ਸੰਸਾਰੀ ਖੁਸ਼ੀਆਂ ਦੀ ਗੱਲ ਕਰਦੇ ਹਨ, ਜੋ ਥੋੜ੍ਹੇ ਸਮੇਂ ਲਈ ਹੁੰਦੀ ਹੈ ਤੇ ਜਿਸ ਦਾ ਪ੍ਰਤੀਕਰਮ ਅਕਸਰ ਗਮੀ ਵਿਚ ਹੀ ਹੁੰਦਾ ਹੈ। ਅਸਲ ਅਨੰਦ, ਅਸਲ ਖੁਸ਼ੀ, ਵਿਸਮਾਦ ਦਾ ਭੇਦ ਗੁਰੂ ਹੀ ਦਸਣਯੋਗ ਹਨ। ਇਹ ਅਨੰਦ ਅੰਦਰ ਦੇ ਖੇੜੇ ਦਾ ਅਨੰਦ ਹੈ ਜੋ ਸਦੀਵ ਕਾਲ ਲਈ ਹੁੰਦਾ ਹੈ ਤੇ ਜਿਸ ਦਾ ਪ੍ਰਤੀਕਰਮ ਕਦੀ ਵੀ ਬੁਰਾ ਨਹੀਂ ਹੁੰਦਾ। ਸੋ ਫੱਗਣ ਵਿਚ ਉਨ੍ਹਾਂ ਜੀਵ ਇਸਤ੍ਰੀਆਂ ਦੇ ਅੰਦਰ ਆਤਮਕ ਅਨੰਦ ਪੈਦਾ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਸੱਜਣ-ਹਰੀ ਪ੍ਰਤੱਖ ਆ ਵਸਦਾ ਹੈ। ***(ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ)*** ਇਸ ਪ੍ਰਭੂ ਮਿਲਾਪ ਵਿਚ ਸਹਾਇਤਾ ਕਰਦੇ ਹਨ, ਸੰਤ, ਜੋ ਪ੍ਰਭੂ ਪਿਆਰ, ਪ੍ਰਭੂ ਸਿਫਤਿ ਸਾਲਾਹ, ਨਾਮ-ਜਪ-ਸਿਮਰਨ ਰਾਹੀਂ ਜੀਵ ਇਸਤ੍ਰੀਆਂ ਨੂੰ ਪ੍ਰਭੂ ਨਾਲ ਜੋੜ ਦਿੰਦੇ ਹਨ ***(ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ)*** ਪਤੀ-ਪ੍ਰਭੂ ਮਿਲਣ ਨਾਲ ਉਨ੍ਹਾਂ ਜੀਵ ਇਸਤ੍ਰੀਆਂ ਦੀ ਹਿਰਦਾ ਸੇਜ ਸੁੰਦਰ ਬਣ ਜਾਂਦੀ ਹੈ, ਉਨ੍ਹਾਂ ਨੂੰ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, ਫੇਰ ਦੁਖਾਂ ਲਈ ਉਨ੍ਹਾਂ ਦੇ ਹਿਰਦੇ ਵਿਚ ਰਤਾ ਥਾਂ ਨਹੀਂ ਰਹਿ ਜਾਂਦੀ ***(ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ)*** ਇਸ ਤਰ੍ਹਾਂ ਐਸੀਆਂ ਵਡਭਾਗਣੀਆਂ ਇਸਤ੍ਰੀਆਂ ਦੀ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ ਅਤੇ ਉਨ੍ਹਾਂ ਨੂੰ ਉਹ ਹਰੀ-ਪ੍ਰਭੂ ਮਿਲ ਜਾਂਦਾ ਹੈ ਜਿਸਦੀ ਕਿੰਨੇ ਸਮੇਂ ਤੋਂ ਉਡੀਕ ਸੀ। ***(ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ)*** ਇਸ ਮਿਲਾਪ ਹੋਣ ਦੀ ਖੁਸ਼ੀ ਵਿਚ ਉਹ ਸਤ-ਸੰਗੀਆਂ ਸਖੀਆਂ ਸਹੇਲੀਆਂ ਨਾਲ ਰਲ ਕੇ ਗੋਵਿੰਦ ਦੀ ਸਿਫਤਿ-ਸਾਲਾਹ ਦੇ ਗੀਤ ਗਾਉਂਦੀਆਂ ਹਨ, ਅਰਥਾਤ ਆਤਮਿਕ ਅਨੰਦ ਪੈਦਾ ਕਰਨ

ਵਾਲੀ ਗੁਰਬਾਣੀ ਗਾਉਂਦੀਆਂ ਹਨ ***(ਮਿਲਿ ਸਹੀਆਂ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ)*** ਹੁਣ ਜਦੋਂ ਸਰਬ-ਸਮਰੱਥ ਸ੍ਰਿਸ਼ਟੀ ਦਾ ਰਚਨਹਾਰ ਮਾਲਕ ਪ੍ਰਭੂ-ਪਤੀ ਮਿਲ ਗਿਆ ਤਾਂ ਇਹ ਅਨੁਭਵ ਵੀ ਪ੍ਰਾਪਤ ਹੋਇਆ ਕਿ ਐਸੇ ਪ੍ਰਮਾਤਮਾ ਵਰਗਾ ਕੋਈ ਹੋਰ, ਉਸ ਦੇ ਨੇੜੇ ਤੇੜੇ ਦਾ, ਉਸ ਦੀ ਬਰਾਬਰੀ ਕਰ ਸਕਣ ਵਾਲਾ ਕੋਈ ਦੂਜਾ ਹੈ ਨਹੀਂ, ਕਿਤੇ ਦਿਸਦਾ ਨਹੀਂ ***(ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ)।*** ਐਸਾ ਪਤੀ-ਪ੍ਰਮੇਸ਼੍ਵਰ-ਪ੍ਰਮਾਤਮਾ ਉਸ ਜੀਵ ਇਸਤ੍ਰੀ ਦਾ ਅਤੇ ਸਭਨਾਂ ਸਤਿਸੰਗੀਆਂ ਦਾ ਲੋਕ ਪਰਲੋਕ ਸੰਵਾਰ ਦਿੰਦਾ ਹੈ, ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਲਿਵ-ਲੀਨਤਾ ਵਾਲੀ ਐਸੀ ਥਾਂ ਬਖਸ਼ਿਸ਼ ਕਰਦਾ ਹੈ ਜਿਥੇ ਪੁੱਜ ਕੇ ਕੋਈ ਜੀਵ-ਇਸਤ੍ਰੀ ਡੋਲਦੀ ਨਹੀਂ। ***(ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ)*** ਪ੍ਰਭੂ ਆਪ ਹੱਥ ਦੇ ਕੇ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ ਰੱਖ ਲੈਂਦਾ ਹੈ ਅਤੇ ਮੁੜ ਉਨ੍ਹਾਂ ਦੀ ਜਨਮ ਮਰਣ ਦੇ ਗੇੜ ਦੀ ਦੌੜ ਭੱਜ ਮੁੱਕ ਜਾਂਦੀ ਹੈ। ***(ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ)*** ਐਸੇ ਪ੍ਰਮਾਤਮਾ ਦੇ ਅਨੇਕਾਂ ਹੀ ਗੁਣ ਹਨ, ਬੇਅੰਤ ਵਡਿਆਈਆਂ ਹਨ -

***ਅੰਤ ਨ ਸਿਫਤੀ ਕਹਿਣ ਨ ਅੰਤੁ॥***
***ਅੰਤੁ ਨ ਕਰਣੈ ਦੇਣਿ ਨ ਅੰਤੁ॥*** ***ਪੰਨਾ - 5***

ਪਰ ਸਾਡੀ ਜੀਭ ਇਕ ਹੈ, ਅਸੀਂ ਉਸ ਦੇ ਬੇਅੰਤ ਗੁਣ ਬਿਆਨ ਨਹੀਂ ਕਰ ਸਕਦੇ -

***ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ***
***ਤੂ ਸਾਹਿਬ ਗੁਣੀ ਨਿਧਾਨਾ॥*** ***ਪੰਨਾ - 734***

ਐਸੇ ਪ੍ਰਭੂ ਦੇ ਜੋ ਜੀਵ ਚਰਨੀ ਲਗ ਜਾਂਦੇ ਹਨ, ਲੜ ਲਗ ਜਾਂਦੇ ਹਨ, ਉਹ ਸੰਸਾਰ ਸਮੁੰਦਰ ਤੋਂ ਅਵੱਸ਼ ਤਰ ਜਾਂਦੇ ਹਨ। ***(ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ)।*** ਮਹੀਨੇ ਦੀ ਆਖਰੀ ਪੰਕਤੀ ਵਿਚ ਸਾਰ ਰੂਪ ਵਿਚ ਗੁਰੂ ਮਹਾਰਾਜ ਉਪਦੇਸ਼ ਕਰਦੇ ਹਨ ਕਿ ਫੱਗਣ ਦੇ ਮਹੀਨੇ ਵਿਚ ਰੰਗ ਤਮਾਸ਼ਿਆਂ ਵਿਚੋਂ ਖੁਸ਼ੀ ਲੱਭਣ ਦੀ ਥਾਂ ਉਸ ਸੱਚੇ ਸਰਬ ਸਮਰੱਥ ਪ੍ਰਭੂ ਦੀ ਸਿਫਤਿ ਸਾਲਾਹ ਵਿਚੋਂ ਸੱਚਾ ਸਦੀਵ ਅਨੰਦ ਤੇ ਖੁਸ਼ੀ ਲਵੋ। ਉਸ ਪ੍ਰਭੂ ਨੂੰ ਆਪਣੀ ਸਿਫਤਿ-ਸਾਲਾਹ ਦੀ ਕੋਈ ਤਮ੍ਹਾ ਨਹੀਂ, ਇਹ ਤਾਂ ਸਾਡੀ ਅਲਪੱਗ ਜੀਵਾਂ ਦੀ ਲੋੜ ਹੈ, ਇਸ ਵਿਚ ਸਾਡਾ ਹੀ ਭਲਾ ਹੈ। ***(ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ)***

ਸਾਲ ਦੀ ਅਖੀਰਲੇ ਮਹੀਨੇ 'ਫਲਗੁਣਿ ਦੀ ਵਿਚਾਰ ਉਪਰੰਤ ਗੁਰੂ ਮਹਾਰਾਜ ਬਾਰਹਮਾਹਾ ਦੇ ਆਖਰੀ ਬੰਦ ਵਿਚ ਸਾਲ ਦੇ ਸਾਰੇ ਮਹੀਨਿਆਂ ਦਾ ਉਪਦੇਸ਼ ਸਰਲ ਰੂਪ ਵਿਚ ਬਿਆਨ ਕਰਦੇ ਫੁਰਮਾਉਂਦੇ ਹਨ -

***ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥***
***ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥***
***ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥***
***ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥***
***ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥***
***ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥***
***ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥***
***ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥***
***ਪੰਨਾ - 136***

ਅਰਥਾਤ ਸਾਰਾ ਸਮਾਂ, ਸਾਰੇ ਮਹੀਨੇ, ਸਾਰੇ ਦਿਨ ਤੇ ਰਾਤਾਂ, ਸਭ ਰੁੱਤਾਂ, ਸਭ ਘੜੀਆਂ ਤੇ ਪਲ ਪ੍ਰਭੂ ਦੀ ਸਿਫਤਿ ਸਾਲਾਹ ਕਰਨ ਲਈ, ਬਖਸ਼ਿਸ਼ ਹੋਏ ਹਨ, ਸਭ ਪਵਿੱਤਰ ਤੇ ਸ਼ੁਭ ਹਨ, ਨਾਮ ਜਪਣ ਲਈ ਹਨ। ਗੁਰੂ ਜੀ ਦਾ ਉਪਦੇਸ਼ ਹੈ -

***ਚਲਤ ਬੈਸਤ ਸੋਵਤ ਜਾਗਤ ਗੁਰਮੰਤ੍ਰੁ ਰਿਦੈ ਚਿਤਾਰਿ॥***
***ਪੰਨਾ-1006***

ਅਰਥਾਤ ਹਰ ਸਮੇਂ ਤੁਰਦਿਆਂ ਫਿਰਦਿਆਂ, ਉਠਦਿਆਂ ਬੈਠਦਿਆਂ, ਸੌਂਦਿਆਂ ਜਾਗਦਿਆਂ ਗੁਰੂ ਦਾ ਨਾਮ ਹਿਰਦੇ ਵਿਚ ਹੋਣਾ ਚਾਹੀਦਾ ਹੈ। ਇਸ ਬੰਦ ਵਿਚ ਨਿਰਣੇ ਵਜੋਂ ਦੱਸਿਆ ਹੈ ਕਿ ਜਿਸ ਜਿਸ ਮਨੁੱਖ ਨੇ ਪ੍ਰਮਾਤਮਾ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ ***(ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ)*** ਜਿਨ੍ਹਾਂ ਜਿਨ੍ਹਾਂ ਨੇ ਪ੍ਰਭੂ ਨੂੰ, ਪੂਰੇ ਗੁਰੂ ਨੂੰ ਆਰਾਧਿਆ ਹੈ, ਉਹ ਪ੍ਰਭੂ ਦੀ ਸੱਚੀ ਦਰਗਾਹ ਵਿਚ, ਹਜ਼ੂਰੀ ਵਿਚ ਸੁਰਖਰੂ ਹੁੰਦੇ ਹਨ। ਪ੍ਰਭੂ ਦੇ ਚਰਨ ਹੀ ਸਾਰੇ ਸੁਖਾਂ ਦਾ ਖਜ਼ਾਨਾ ਹਨ। ਜਿਹੜੇ ਜੀਵ ਪ੍ਰਭੂ ਦੇ ਚਰਨਾਂ ਨਾਲ ਜੁੜ ਜਾਂਦੇ ਹਨ, ਉਹ ਬਿਖੜੇ ਸੰਸਾਰ ਸਮੁੰਦਰ ਤੋਂ ਸਹੀ ਸਲਾਮਤ ਪਾਰ ਲੰਘ ਜਾਂਦੇ ਹਨ, ਉਨ੍ਹਾਂ ਨੂੰ ਪ੍ਰਭੂ ਦਾ ਪਿਆਰ, ਪ੍ਰਭੂ ਦੀ ਭਗਤੀ ਪ੍ਰਾਪਤ ਹੁੰਦੀ ਹੈ ਅਤੇ ਉਹ ਕਦੀ ਵੀ ਮਾਇਆ ਦੀ ਤ੍ਰਿਸ਼ਨਾ-ਅਗਨੀ ਵਿਚ ਨਹੀਂ ਜਲਦੇ। ਨਾਮ ਜਪਣ ਵਾਲਿਆਂ ਦੇ ਵਿਅਰਥ ਝੂਠੇ ਲਾਲਚ ਖਤਮ ਹੋ ਜਾਂਦੇ ਹਨ, ਉਨ੍ਹਾਂ ਦੇ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਉਹ ਪੂਰਨ ਤੌਰ ਤੇ ਇਕ ਪ੍ਰਭੂ ਦੀ ਟੇਕ ਵਿਚ ਟਿਕ ਜਾਂਦੇ ਹਨ ਅਤੇ ਆਪਣੇ ਮਨ ਵਿਚ ਇਕੋ ਪਰਮ ਜੋਤਿ ਪ੍ਰਮਾਤਮਾ ਨੂੰ ਵਸਾ ਕੇ ਸਦਾ ਉਸ ਨੂੰ ਸਿਮਰਦੇ ਰਹਿੰਦੇ ਹਨ। ਬੰਦ ਦੇ ਅੰਤ ਵਿਚ ਮਹਾਰਾਜ ਜੀ ਦਸਦੇ ਹਨ ਕਿ ਉਨ੍ਹਾਂ ਜੀਵ-ਇਸਤ੍ਰੀਆਂ ਲਈ ਸਾਰਾ ਸਮਾਂ, ਸਾਰੇ ਮਹੀਨੇ, ਸਭ ਦਿਨ, ਸਾਰੇ ਹੀ ਮਹੂਰਤ ਸ਼ੁਭ ਤੇ ਸੁਲੱਖਣੇ ਹਨ ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ ਦ੍ਰਿਸ਼ਟੀ ਹੁੰਦੀ ਹੈ। ਗੁਰੂ ਜੀ ਵੀ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੇਰੇ ਤੇ ਵੀ ਮਿਹਰ ਕਰ, ਮੈਂ ਵੀ ਤੇਰੇ ਦਰ ਤੋਂ ਤੇਰੇ ਦਰਸ਼ਨਾਂ ਦੀ ਦਾਤਿ ਮੰਗਦਾ ਹਾਂ। ਇਹੋ ਸਾਡੀ ਸਭ ਜਗਿਆਸੂਆਂ ਦੀ ਅਰਦਾਸ ਹੋਣੀ ਚਾਹੀਦੀ ਹੈ।



# ਸੰਪਾਦਕੀ

***ਡਾ. ਜਗਜੀਤ ਸਿੰਘ***

'ਆਤਮ ਮਾਰਗ' ਦੇ ਪਿਆਰੇ ਪਾਠਕੋ! ਮਹਾਂਪੁਰਸ਼ਾਂ ਦੀ ਅਗਵਾਈ ਵਿਚ ਆਤਮ ਮਾਰਗ ਸਦਾ ਹੀ ਇਹ ਵਿਚਾਰਧਾਰਾ ਲੈ ਕੇ ਆਪ ਜੀ ਦੀ ਸੇਵਾ ਕਰਦਾ ਆ ਰਿਹਾ ਹੈ ਕਿ ਸਾਡਾ ਜੀਵਨ ਕਿਵੇਂ ਦੁਖ, ਚਿੰਤਾ, ਭਟਕਣਾ ਤੋਂ ਮੁਕਤ ਹੋ ਕੇ ਸੁਖ, ਸ਼ਾਂਤੀ, ਸਹਿਜ ਦਾ ਧਾਰਨੀ ਬਣੇ। ਸਾਡੀ ਸਾਰੀ ਵਿਚਾਰਧਾਰਾ ਦਾ ਧੁਰਾ ਗੁਰਬਾਣੀ ਹੈ। ਗੁਰਬਾਣੀ ਸਾਰੀ ਮਨੁੱਖਤਾ ਲਈ ਹੈ। ਕਿਸੇ ਵਿਸ਼ੇਸ਼ ਮਜ਼ਹਬ, ਸ਼੍ਰੇਣੀ ਜਾਂ ਮੁਲਕ ਲਈ ਨਹੀਂ। ਗੁਰਬਾਣੀ ਵਿਚ ਦ੍ਰਿੜ੍ਹ ਕਰਵਾਇਆ ਧਰਮ ਸਰਬ ਮਨੁੱਖਤਾ ਦਾ ਧਰਮ ਹੈ। ਇਹ ਸੱਚ ਧਰਮ ਹੈ, ਨਾਮ ਧਰਮ ਹੈ, ਪਰਉਪਕਾਰ ਦਾ ਧਰਮ ਹੈ, ਏਸੇ ਲਈ ਸ੍ਰੇਸ਼ਠ ਧਰਮ ਹੈ। ਗੁਰਵਾਕ ਹੈ –

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ ਪੰਨਾ – 266***

'ਹਰਿ ਕਾ ਨਾਮ' ਸਭਨਾਂ ਜੀਆਂ ਲਈ ਹੈ। ਕਾਲ, ਦੇਸ਼ ਅਤੇ ਵਾਤਾਵਰਣ ਅਨੁਸਾਰ ਬੋਲੀਆਂ ਵਿਚ ਭਿੰਨਤਾ ਹੋ ਸਕਦੀ ਹੈ ਪਰ ਦਿਲ ਦੀ ਧੜਕਣ ਸਭ ਦੀ ਸਾਂਝੀ ਹੈ। ਬਾਣੀ ਜਦੋਂ 'ਹੁਕਮ ਰਜਾਈ ਚਲਣਾ' ਦੀ ਗੱਲ ਕਰਦੀ ਹੈ ਤਾਂ ਇਹ ਸਭਨਾਂ ਲਈ ਹੈ। ਪ੍ਰਭੂ ਹੁਕਮ ਅਨੁਸਾਰ ਜੀਵਨ ਢਲ ਜਾਵੇ ਤਾਂ ਇਹ ਬਿਖੜਾ ਜੀਵਨ ਸੌਖਾ ਹੋ ਜਾਂਦਾ ਹੈ। ਜਦੋਂ ਅਸੀਂ 'ਪ੍ਰਭੂ ਹੁਕਮ' ਨੂੰ ਭੁੱਲ ਜਾਂਦੇ ਹਾਂ ਤਾਂ ਸਾਡੀ ਹਉਮੈ ਪ੍ਰਧਾਨ ਹੋ ਜਾਂਦੀ ਹੈ, ਹਉਮੈ ਦੀ ਕਿਰਿਆ ਹੀ ਸਭ ਦੁੱਖਾਂ ਦਾ ਘਰ ਹੈ। ਇਸ ਹਉਮੈ ਦਾ ਦੂਸਰੇ ਲੋਕਾਂ ਦੀ ਹਉਮੈ ਨਾਲ ਟਕਰਾਉ ਹੋਣਾ ਕੁਦਰਤੀ ਹੈ ਅਤੇ ਇਸ ਟਕਰਾਉ ਤੋਂ ਹੀ ਸਾਰੇ ਬਖੇੜੇ ਪੈਦਾ ਹੁੰਦੇ ਹਨ। ਇਸ ਲਈ 'ਪ੍ਰਭੂ ਹੁਕਮ' ਦੀ ਪਛਾਣ ਮੂਲ ਲੋੜ ਹੈ। ਹੁਕਮ ਦੀ ਪਛਾਣ ਦਾ ਚਿੰਨ੍ਹ ਹੈ – ਹਉਮੈ ਦਾ ਵਿਨਾਸ਼ –

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***
***ਪੰਨਾ – 1***

ਪ੍ਰਭੂ ਦਰ ਦੀ ਪਛਾਣ ਲਈ ਵੀ ਹਉਮੈ ਦੀ ਸੋਝੀ ਤੇ ਨਵਿਰਤੀ ਜ਼ਰੂਰੀ ਦੱਸੀ ਹੈ –

***ਹਉਮੈ ਬੂਝੈ ਤਾ ਦਰੁ ਸੂਝੈ॥ ਪੰਨਾ – 466***

ਜਦੋਂ ਪ੍ਰਭੂ ਹੁਕਮ ਦੀ ਸੋਝੀ ਹੋ ਜਾਂਦੀ ਹੈ ਤਾਂ ਕਿਸੇ ਦਾ ਰਾਮ ਰਾਮ ਕਹਿ ਕੇ ਜਾਂ ਖੁਦਾ ਖੁਦਾ ਜਾਂ ਅਲਾਹ ਅਲਾਹ ਕਹਿ ਕੇ ਯਾਦ ਕਰਨ ਵਿਚ ਕੋਈ ਅੰਤਰ ਨਹੀਂ ਦਿਸਦਾ –

***ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥***
***ਕੋਈ ਸੇਵੈ ਗੁਸਈਆ ਕੋਈ ਅਲਾਹਿ॥***
***ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥***
***ਕੋਈ ਨਾਵੈ ਤੀਰਥਿ ਕੋਈ ਹਜ ਜਾਇ॥***
***ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥***
***ਕੋਈ ਪੜੈ ਬੇਦ ਕੋਈ ਕਤੇਬ॥***
***ਕੋਈ ਓਢੈ ਨੀਲ ਕੋਈ ਸੁਪੇਦ॥***
***ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥***
***ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥***
***ਕਹੁ ਨਾਨਕ ਜਿਨਿ ਹੁਕਮੁ ਪਛਾਤਾ॥***
***ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ ਪੰਨਾ – 885***

ਸੰਸਾਰ ਵਿਚ ਬਹੁਤ ਕੁਝ ਬੋਲਿਆ ਜਾ ਰਿਹਾ ਹੈ, ਬਹੁਤ ਕੁਝ ਲਿਖਿਆ ਤੇ ਪੜ੍ਹਿਆ ਜਾ ਰਿਹਾ ਹੈ, ਜ਼ਬਾਨੀ–ਜ਼ਬਾਨੀ ਗੱਲਾਂ ਕਰਨ ਵਾਲੇ ਤਾਂ ਬਥੇਰੇ ਹਨ ਪਰ ਕੋਈ ਵਿਰਲੇ ਸੰਤ–ਜਨ ਮਹਾਂਪੁਰਸ਼ ਹਨ, ਕੋਈ ਟਾਵਾਂ ਹੀ ਪ੍ਰਭੂ ਸੇਵਕ ਹੈ ਜੋ ਜਗਤ ਦੇ ਮੂਲ ਪ੍ਰਮਾਤਮਾ ਦੇ ਤੱਤ ਸਾਰ ਨੂੰ ਜਾਣਦਾ ਹੈ, ਉਸ ਦੇ ਮਿਲਾਪ ਨੂੰ ਮਾਣਦਾ ਹੈ ਤੇ ਇਹ ਭੇਦ ਦੂਜਿਆਂ ਨਾਲ ਸਾਂਝਾ ਕਰਦਾ ਹੈ –

***ਕਹਨ ਕਹਾਵਨ ਕਉ ਕਈ ਕੇਤੈ॥***
***ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥***
***ਪੰਨਾ – 1302***

ਐਸੇ ਵਿਰਲੇ ਸੰਤ–ਜਨ, ਜੋ ਪ੍ਰਭੂ ਮਿਲਾਪ ਦਾ ਅਨੰਦ ਮਾਣਦੇ ਹਨ, ਉਨ੍ਹਾਂ ਦੀ ਅਵਸਥਾ ਐਸੀ ਹੁੰਦੀ ਹੈ ਜਿਥੇ ਉਨ੍ਹਾਂ ਨੂੰ ਕੋਈ ਦੁਖ ਪਹੁ ਨਹੀਂ ਸਕਦਾ, ਉਨ੍ਹਾਂ ਦੇ ਅੰਦਰ ਸਦਾ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ, ਉਨ੍ਹਾਂ ਨੂੰ ਹਰ ਥਾਂ, ਹਰ ਕਿਰਤ ਵਿਚ, ਹਰ ਮਨੁੱਖ ਵਿਚ, ਜੀਵ ਜੰਤੂਆਂ, ਪਸ਼ੂ ਪੰਛੀਆਂ ਵਿਚ ਪ੍ਰਮਾਤਮਾ ਹੀ ਦਿਸਦਾ ਹੈ। ਉਨ੍ਹਾਂ ਨੂੰ ਕੋਈ ਮਨੁੱਖ ਬੁਰਾ ਨਹੀਂ ਜਾਪਦਾ ਹੈ, ਸਭ ਪ੍ਰਭੂ ਕਿਰਤ ਹੋਣ ਕਾਰਨ ਹਰੇਕ ਭਲਾ ਹੀ ਦਿਸਦਾ ਹੈ, ਐਸੀ ਦ੍ਰਿਸ਼ਟੀ ਵਾਲੇ ਨੂੰ ਕਦੇ ਹਾਰ ਨਹੀਂ ਹੁੰਦੀ, ਸਦਾ ਜਿੱਤ ਹੀ ਹੁੰਦੀ ਹੈ, ਕੋਈ ਚਿੰਤਾ ਨਹੀਂ ਵਿਆਪਦੀ, ਉਸ ਦੇ ਅੰਦਰ ਸਦਾ ਖੁਸ਼ੀ ਬਣੀ ਰਹਿੰਦੀ ਹੈ। ਐਸੇ ਆਤਮਕ ਅਨੰਦ ਨੂੰ ਛੱਡ ਕੇ ਉਹ ਹੋਰ ਕਿਸੇ ਦੁਨਿਆਵੀ ਪਦਾਰਥ ਨੂੰ ਗ੍ਰਹਿਣ ਨਹੀਂ ਕਰਦਾ। ਐਸਾ ਪ੍ਰਭੂ ਸੇਵਕ ਹਰਿ ਨੂੰ ਮਿਲਕੇ ਹਰੀ ਰੂਪ ਹੋ ਜਾਂਦਾ ਹੈ ਤੇ ਮੁੜ ਮੁੜ ਜੰਮਣ ਮਰਣ ਦੇ ਗੇੜ ਵਿਚ ਨਹੀਂ ਪੈਂਦਾ। ਐਸਾ ਗੁਰੂ ਜੀ ਦਾ ਸੱਚਾ ਸਿਧਾਂਤ ਹੈ –

***ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***
***ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥***
***ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥***
***ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥***
***ਪੰਨਾ – 1302***

ਗੁਰੂ ਮਹਾਰਾਜ ਜੀ ਦੀਆਂ ਐਸੀਆਂ ਬਖਸ਼ਿਸ਼ਾਂ ਅਸੀਂ ਭਿੰਨ ਭਿੰਨ ਲੇਖਾਂ ਰਾਹੀਂ ਆਪ ਜੀ ਦੀ ਸੇਵਾ ਵਿਚ ਅਰਪਨ

(ਬਾਕੀ ਪੰਨਾ 55 ਤੇ)

# ਚਉਥੈ ਪਹਰਿ ਸਬਾਹ ਕੈ

## ਸੁਰਤਿਆ ਉਪਜੈ ਚਾਉ

### (ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

## ਹਉਮੈ ਦੀਰਘ ਰੋਗ ਹੈ

*ਵਾਹਿਗੁਰੂ ਜੀ ਕਾ ਖਾਲਸਾ*
*ਵਾਹਿਗੁਰੂ ਜੀ ਕੀ ਫਤਹਿ।*

ਗੁਰੂ ਮਹਾਰਾਜ ਜੀ ਦੀ ਕੋਈ ਖਾਸ ਹੀ ਕ੍ਰਿਪਾ ਹੈ ਜਿਸ ਦੇ ਕਰਕੇ ਇਹੋ ਜਿਹਾ ਮੌਸਮ, ਠੰਢ ਵੀ ਪੈ ਰਹੀ ਹੈ, ਧੁੰਦ ਵੀ ਪੈ ਰਹੀ ਹੈ, ਘਰਾਂ ਤੋਂ ਚੱਲ ਕੇ ਸਤਿਸੰਗ ਮੰਡਲ ਵਿਚ ਪਹੁੰਚਣਾ ਕਿਸੇ ਸੂਰਮੇ ਦਾ ਹੀ ਕੰਮ ਹੋਇਆ ਕਰਦਾ ਹੈ। ਜੇ ਇਹ ਕਹੋ ਤਾਂ ਇਹ ਵੀ ਨਹੀਂ, ਗੁਰੂ ਮਹਾਰਾਜ ਦੀ ਮਿਹਰ ਹੀ ਹੋਇਆ ਕਰਦੀ ਹੈ ਉਨ੍ਹਾਂ ਪ੍ਰੇਮੀਆਂ ਤੇ ਜਿਸ ਦੇ ਬਾਰੇ ਫੁਰਮਾਨ ਆਉਂਦਾ ਹੈ ਕਿ ਝੱਖੜ ਚਲਦੇ ਹੋਣ ਤੇ ਮੀਂਹ ਵਰਸਦੇ ਹੋਣ ਫੇਰ ਵੀ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ। ਸਮੁੰਦਰ, ਸਾਗਰ ਹੋਵੇ, ਗੁਰਸਿੱਖ ਲੰਘ ਕੇ ਆ ਜਾਂਦਾ ਹੈ। ਸਾਰਿਆਂ ਦੇ ਭਾਗ ਵਿਚ ਇਹ ਬਾਤ ਨਹੀਂ ਆਉਂਦੀ ਕਿਉਂਕਿ ਚੀਜ਼ ਤਾਂ ਇਹ ਬਹੁਤ ਵਧੀਆ ਹੈ, ਇਸ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ, ਕੋਈ ਇਸ ਦੀ ਕੀਮਤ ਨਹੀਂ ਜਾਣਦਾ, ਐਡਾ ਵੱਡਾ ਫਲ ਅੰਮ੍ਰਿਤ ਵੇਲੇ ਜਾਗਣ ਦਾ ਹੁੰਦਾ ਹੈ ਪਰ ਸੰਸਾਰ ਦੇ ਉਤੇ ਐਨੀਆਂ ਮੈਲ ਦੀਆਂ ਤੈਹਾਂ ਜਮ ਗਈਆਂ ਹਨ ਕਿ ਉਸ ਨੂੰ ਖਿਆਲ ਤੱਕ ਵੀ ਨਹੀਂ ਆਉਂਦਾ ਕਿ ਕੋਈ ਲਾਹਾ ਖੱਟ ਲਈਏ। ਪੈਸੇ ਟਕੇ ਦੀ ਬਾਤ ਹੋਵੇ ਆਦਮੀ ਦੌੜਿਆ ਜਾਂਦਾ ਹੈ, ਕੋਈ ਹੋਰ ਨਾਚ-ਗਾਣਾ ਹੋਵੇ, ਸਾਰੀ ਰਾਤ ਬੈਠੇ ਰਹਿਣਗੇ ਤੇ ਇਨ੍ਹਾਂ ਕਰਮਾਂ ਦਾ ਫਲ ਦੁੱਖ ਹੋਇਆ ਕਰਦਾ ਹੈ। ਇਸ ਦੇ ਵਿਪਰੀਤ ਸਾਧੂ ਦੀ ਸੰਗਤ ਵਿਚ ਆਉਣਾ, ਗੁਰੂ ਦੀ ਸੰਗਤ ਕਰਨੀ, ਉਸ ਦੇ ਨਾਲ ਸੁੱਖ ਹੁੰਦਾ ਹੈ। ਸੋ ਮਹਾਰਾਜ ਫੁਰਮਾਨ ਕਰਦੇ ਹਨ ਕਿ ਇਹ ਸੰਸਾਰ ਅੰਨ੍ਹੇ ਖੂਹ ਦੇ ਵਿਚ ਡੁਬਦਾ ਫਿਰਦਾ ਹੈ, ਗੋਤੇ ਖਾਂਦਾ ਹੈ, ਅੰਨ੍ਹੇ ਖੂਹ ਵਿਚ ਜਿਥੇ ਹਨ੍ਹੇਰਾ ਹੀ ਹਨ੍ਹੇਰਾ ਪਿਆ ਹੈ, ਹੱਥ ਮਾਰੇ ਆਪਣੇ ਬਿਗਾਨੇ ਦੀ ਪਹਿਚਾਣ ਨਹੀਂ ਹੁੰਦੀ ਤੇ ਅਰਦਾਸ ਕੀਤੀ ਹੈ ਕਿ ਹੇ ਪ੍ਰਭੂ! ਇਸ ਅੰਧ ਕੂਪ ਦੇ ਵਿਚੋਂ ਸਾਨੂੰ ਗਿਰਿਆਂ ਹੋਇਆਂ ਨੂੰ ਕੱਢ। ਉਸ ਦੇ ਕੱਢਣ ਦਾ ਇਹੀ ਹੈ ਕਿ ਪੌੜੀ ਮਿਲ ਜਾਵੇ - ਸਤਿਸੰਗ ਦੀ, ਹੱਥ ਪੈ ਜਾਵੇ ਉਸ ਨੂੰ ਹਨ੍ਹੇਰੇ ਖੂਹ ਵਿਚੋਂ, ਫੇਰ ਆਦਮੀ ਹੌਲੀ ਹੌਲੀ ਨਿਕਲ ਆਉਂਦਾ ਹੈ। ਆਦਮੀ ਦੁਖੀ ਹੈ, ਸੁਖੀ ਨਹੀਂ ਹੋ ਸਕਦਾ। ਸੁਖੀ ਹੋਣ ਦਾ ਮਹਾਰਾਜ ਜੀ ਨੇ ਏਸ ਹੁਕਮਨਾਮੇ ਦੇ ਅੰਦਰ ਫੁਰਮਾਨ ਕੀਤਾ ਹੈ ਕਿ ਜਦੋਂ ਆਦਮੀ ਆਪਣੀ ਅਪਣੱਤ ਦੇ ਵਿਚ ਹੁੰਦਾ ਹੈ, 'ਮੈਂ' ਕਹਿੰਦਾ ਹੈ, 'ਮੈਂ' ਨੂੰ ਪੱਠੇ ਪਾਉਂਦਾ ਹੈ, 'ਮੈਂ' ਦੇ ਵਿਚ ਰਹਿੰਦਾ ਹੈ ਫੇਰ ਇਸ ਨੂੰ ਸਾਰੀਆਂ ਹੀ ਬਿਮਾਰੀਆਂ ਚਿੰਬੜਦੀਆਂ ਹਨ, ਜਿੰਨੇ ਵੀ ਦੁਨੀਆਂ ਭਰ ਦੇ ਵਿਘਨ, ਜਿੰਨੀਆਂ ਵੀ ਪ੍ਰੇਸ਼ਾਨੀਆਂ, ਜਿੰਨੀਆਂ ਚਿੰਤਾਵਾਂ ਜਿੰਨੇ ਘਾਟੇ ਇਸ ਨੂੰ ਚਿੰਬੜਦੇ ਹੀ ਚਲੇ ਜਾਂਦੇ ਨੇ, ਜਿਉਂ-ਜਿਉਂ 'ਮੈਂ' ਕਹਿੰਦਾ ਹੈ। ਜਦੋਂ 'ਮੈਂ' ਕਹਿੰਦਾ ਹੈ ਇਸ ਦੇ ਨਾਲ ਕਰਮ ਚਿੰਬੜਨੇ ਸ਼ੁਰੂ ਹੋ ਜਾਂਦੇ ਨੇ - ਚੰਗੇ ਕਰਮ ਵੀ ਤੇ ਮਾੜੇ ਕਰਮ ਵੀ। ਜਦੋਂ 'ਮੈਂ' ਵਿਚੋਂ ਕਹਿੰਦਾ ਹੈ ਕਿ ਹੁਕਮ ਹੈ ਵਾਹਿਗੁਰੂ ਦਾ, ਉਸ ਵੇਲੇ ਉਸ ਗੱਲ ਨੂੰ ਕਹਿੰਦਾ ਹੈ ਜਿਹੜੀ ਗੱਲ ਇਸ ਦੇ ਉਤੇ ਆ ਕੇ ਗਿਰਦੀ ਹੋਵੇ, ਅੰਦਰੋਂ ਨਹੀਂ ਕਹਿੰਦਾ। ਮਹਾਰਾਜ ਕਹਿੰਦੇ -

*ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥*
*ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥*
*ਪੰਨਾ - 930*

ਹੈ ਤਾਂ ਹਉਮੈ ਵਿਚ, ਪਰ ਮੂੰਹ ਦੇ ਨਾਲ ਇਕ-ਇਕ ਕਹੀ ਜਾਂਦੇ ਨੇ। ਜਿੰਨੀ ਦੇਰ ਤੱਕ ਇਹ ਅਵਸਥਾ ਹੈ, ਓਨੀਂ ਦੇਰ ਤਕ ਗੱਲ ਬਣਦੀ ਨਹੀਂ। ਸੋ ਉਨਾਂ ਚਿਰ ਪ੍ਰੇਸ਼ਾਨੀਆਂ ਨਹੀਂ ਹਟਦੀਆਂ, ਜੰਮਣ-ਮਰਨ ਨਹੀਂ ਹਟਦਾ, ਪਾਪ-ਪੁੰਨ ਦਾ ਬੀਜ ਨਹੀਂ ਮਰਦਾ ਤੇ ਜਿੰਨਾਂ ਚਿਰ ਪਾਪ ਤੇ ਪੁੰਨ ਦਾ ਬੀਜ ਨਹੀਂ ਖਤਮ ਹੁੰਦਾ, ਓਨੀਂ ਦੇਰ ਤਕ ਆਦਮੀ ਜੰਮਦਾ ਰਹੇਗਾ, ਮਰਦਾ ਰਹੇਗਾ, ਵਿਛੜਦਾ ਰਹੇਗਾ, ਮਿਲਦਾ ਰਹੇਗਾ, ਨਿਰਾਸ ਹੁੰਦਾ ਰਹੇਗਾ, ਕ੍ਰੋਧ ਵਿਚ ਆਏਗਾ, ਗੁੱਸੇ ਵਿਚ ਆਏਗਾ ਕਿਉਂਕਿ 'ਮੈਂ' ਹੈ ਉਸ ਦੀ। ਸੋ 'ਮੈਂ' ਹੀ ਸਾਰੀਆਂ ਚੀਜ਼ਾਂ ਦੀ ਮੂਲ ਹੈ। 'ਮੈਂ' ਦੇ ਵਿਚ ਮੋਟੀਆਂ ਤਿੰਨ ਚੀਜ਼ਾਂ ਹੁੰਦੀਆਂ ਹਨ - ਇਕ ਮਨ ਹੁੰਦਾ ਹੈ, ਇਕ ਤਨ ਹੁੰਦਾ ਹੈ, ਇਕ ਧਨ ਹੁੰਦਾ ਹੈ; ਇਨ੍ਹਾਂ ਤਿੰਨਾਂ ਚੀਜ਼ਾਂ ਨੂੰ 'ਮੇਰੀ' ਕਹਿੰਦਾ ਹੈ - ਮੇਰਾ ਮਨ, ਮੇਰਾ ਤਨ, ਮੇਰਾ ਧਨ। ਸੋ 'ਮੇਰੀ' ਨਾਲ ਇਨ੍ਹਾਂ ਤਿੰਨਾਂ ਚੀਜ਼ਾਂ ਦੇ ਵਿਚ ਦੁੱਖ ਭਰੇ ਪਏ ਨੇ, ਬੇਅੰਤ ਦੁਖ ਨੇ। ਇਸ ਦਾ ਮਹਾਰਾਜ ਫੁਰਮਾਨ ਕਰਦੇ ਹਨ ਕਿ ਇਕੋ ਇਕ ਤਰੀਕਾ ਹੈ, ਜੇ ਕਿਸੇ ਨੂੰ ਇਹ ਸੱਚਮੁਚ ਸੋਝੀ ਪੈ ਜਾਵੇ ਤੇ ਇਹ ਗੁਰੂ ਦਾ ਬਚਨ ਮੰਨ ਲਵੇ ਤਾਂ ਕਹਿੰਦੇ ਇਹ ਉਸੇ ਵੇਲੇ ਸੁਖੀ ਹੋ ਸਕਦਾ ਹੈ। ਉਹ ਇਹ ਹੈ ਕਿ ਇਸ ਛਿਟ ਨੂੰ ਲਾਹ ਕੇ ਗੁਰੂ ਦੇ ਚਰਨਾਂ ਵਿਚ ਧਰ ਦਿਓ - ਤਿੰਨੇ ਚੀਜ਼ਾਂ ਨੇ - ਮਨ ਹੈ ਮੇਰਾ, ਤਨ ਹੈ ਤੇ ਧਨ ਹੈ ਤਿੰਨਾਂ ਨੂੰ ਲਾਹ ਕੇ; ਫੇਰ ਬਾਕੀ ਕੀ ਰਹਿ ਗਿਆ? ਬਾਕੀ ਇਕ ਹੋਂਦ ਜਿਹੀ ਰਹਿ ਜਾਂਦੀ ਹੈ ਪਿੱਛੇ, ਜਿਸਨੂੰ 'ਮੈਂ' ਕਹਿੰਦੇ ਹਾਂ। ਜਦੋਂ ਹੋਂਦ ਨੂੰ ਅਸੀਂ ਦੇਖਦੇ ਹਾਂ ਇਹ ਹੋਂਦ ਸੱਚੀ ਨਹੀਂ ਹੈ, ਇਸ ਦੀ ਜੜ੍ਹ ਕੋਈ ਨਹੀਂ ਹੈ, ਇਹ ਨਿਰੰਕਾਰ ਦੀ ਸੱਤਾ ਦੇ ਨਾਲ ਸੱਚੀ ਬਣੀ ਹੋਈ ਹੈ। ਜਦੋਂ ਤਿੰਨ ਚੀਜ਼ਾਂ ਵਿਚੋਂ 'ਮੇਰੀ' ਲਹਿ ਗਈ

ਤਾਂ ਇਸ ਦੇ ਦੁੱਖਾਂ ਦਾ ਅੱਧਾ ਖਾਤਮਾ ਹੋ ਗਿਆ ਤੇ ਜਿਸ ਵਕਤ ਇਸ ਨੂੰ ਇਹ ਗਿਆਨ ਹੋ ਗਿਆ ਕਿ ਮੈਂ ਤਾਂ ਸਾਖੀ ਸਰੂਪ ਹਾਂ ਇਸ ਸਰੀਰ ਦਾ, ਦੇਖਣਵਾਲਾ ਹਾਂ। ਇਹੋ ਜਿਹੇ ਕਰੋੜਾਂ ਸਰੀਰਾਂ ਵਿਚੋਂ ਮੈਂ ਘੁੰਮ ਕੇ ਆਇਆ ਹਾਂ। ਕਿਉਂ ਘੁੰਮਦਾ ਫਿਰਦਾ ਹਾਂ ਮੈਂ? ਕਿਉਂ ਮੇਰੇ ਗਲੋਂ ਇਹ ਗੱਲ ਨਹੀਂ ਲਹਿੰਦੀ? ਕਿਉਂਕਿ ਮੈਂ ਟਿਕ ਕੇ ਨਹੀਂ ਬੈਠਦਾ। ਉਸ ਵੇਲੇ ਖਿਆਲ ਆਉਂਦਾ ਹੈ, ਮਹਾਂਪੁਰਸ਼ ਦਸਦੇ ਨੇ ਕਿ ਗੱਲ ਕੋਈ ਨਹੀਂ, ਤੈਨੂੰ ਪਰਮ ਅਵਸਥਾ ਪ੍ਰਾਪਤ ਹੋਣ ਦਾ ਇਕੋ ਇਕ ਸਾਧਨ ਹੈ ਕਿ ਤੂੰ ਇਹ ਚੀਜ਼ਾਂ ਲਾਹੁਣੀਆਂ ਸ਼ੁਰੂ ਕਰ। ਪਹਿਲਾਂ ਤਾਂ ਮੋਟਾ ਜਿਹਾ ਹਿਸਾਬ ਹੈ, ਗੁਰੂ ਕੋਈ ਬੇਇਨਸਾਫੀ ਨਹੀਂ ਕਰਦਾ। ਜੇ ਅਸੀਂ ਗੁਰੂ ਨੂੰ 'ਮੈਂ' ਵੀ ਦੇ ਦੇਈਏ, ਤਨ ਦੇ ਦੇਈਏ, ਮਨ ਦੇ ਦੇਈਏ, ਧਨ ਦੇ ਦੇਈਏ, ਤਿੰਨਾਂ ਦੇ ਵਿਚ ਕੀ ਹੁੰਦਾ ਹੈ? ਜਿਹੜਾ ਮਨ ਹੈ ਇਸ ਨੂੰ 'ਅੰਤਸ਼ਕਰਣ' ਕਹਿੰਦੇ ਨੇ ਕਿਉਂਕਿ ਮਨ ਤਾਂ ਫੁਰਨੇ ਕਰਨ ਵਾਲਾ ਹੈ, ਬੁੱਧੀ ਵੀ ਜਿਹੜੀ ਹੈ ਉਹ ਵੀ ਆਦਮੀ ਨੂੰ ਬਹੁਤ ਖਰਾਬ ਕਰਦੀ ਹੈ। ਜਿੰਨਾਂ ਚਿਰ ਆਦਮੀ ਬੁੱਧੀ ਦੇ ਵਿਚ ਹੈ, ਓਨਾਂ ਚਿਰ 'ਮੈਂ' ਉਸ ਦੇ ਨਾਲ ਹੈ। ਉਸ ਦੇ ਨਾਲ ਮੇਰੀ ਬੁੱਧੀ ਹੈ, ਮੇਰਾ ਚਿੱਤ ਹੈ। ਜਦੋਂ ਇਨ੍ਹਾਂ ਨੂੰ ਸਾਰੀਆਂ ਨੂੰ ਚੁੱਕ ਕੇ ਗੁਰੂ ਦੇ ਚਰਨਾਂ ਵਿਚ ਦੇ ਦੇਵੇਗਾ –

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***

***ਪੰਨਾ – 610***

ਜਦੋਂ ਕਰ ਦਿਤਾ ਉਸ ਦਾ, ਇਮਾਨਦਾਰੀ ਨਾਲ ਕਰ ਦਿਤਾ, ਉਸ ਵੇਲੇ ਫੇਰ ਆਪਣਾ ਤਾਂ ਕੁਝ ਬਾਕੀ ਨਹੀਂ ਬਚਦਾ, ਫੇਰ ਉਸ ਦੀ ਅਵਸਥਾ ਕਦੇ ਬੈਠਕੇ ਅਭਿਆਸ ਕਰਕੇ ਦੇਖਿਓ, ਸਭ ਕੁਝ ਦੇ ਦਿਓ ਗੁਰੂ ਨੂੰ। ਆਪ ਦੇਖਿਓ ਕਿ ਅਸੀਂ ਕੀ ਕਹਿੰਦੇ ਹਾਂ ਪਿੱਛੇ। ਉਸ ਵੇਲੇ ਪੂਰਨ ਗਿਆਨ ਹੋ ਜਾਇਆ ਕਰਦਾ ਹੈ – ਥੋੜ੍ਹੀ ਜਿਹੀ ਦੇਰ ਵਿਚ ਹੀ, ਕਿਉਂਕਿ ਗੁਰੂ ਮਿਹਰ ਕਰਦਾ ਹੈ। ਗੁਰੂ ਕੋਈ ਪੱਥਰ ਨਹੀਂ ਹੈ ਕਿ ਉਹ ਤੁਹਾਡੀਆਂ ਚੀਜ਼ਾਂ ਲੈ ਕੇ ਤੁਹਾਨੂੰ ਕੁਝ ਨਹੀਂ ਦਏਗਾ। ਤੁਹਾਨੂੰ ਉਹ ਚੀਜ਼ ਦਏਗਾ ਜਿਹੜੀ ਗੁਰੂ ਦੇ ਕੋਲ ਰਿਹਾ ਕਰਦੀ ਹੈ ਲੇਕਿਨ ਉਸ ਦੇ ਵਿਚ 'ਮੈਂ' ਫੇਰ ਵਸ ਜਾਇਆ ਕਰਦੀ ਹੈ। ਜਦੋਂ ਅਸੀਂ 'ਮੈਂ' ਨੂੰ ਵੀ ਦੇ ਦਿੰਦੇ ਹਾਂ ਫੇਰ ਇਹ ਪਰਮ ਅਨੰਦ ਹੋ ਜਾਂਦਾ ਹੈ, ਪਰਮ ਮੌਨ ਹੋ ਜਾਂਦਾ ਹੈ। ਇਹ ਗੱਲਾਂ ਸਮਝਣੀਆਂ ਥੋੜ੍ਹੀਆਂ ਜਿਹੀਆਂ ਔਖੀਆਂ ਨੇ, ਅਭਿਆਸ ਦੇ ਨਾਲ ਸਮਝ ਵਿਚ ਆਉਂਦੀਆਂ ਨੇ।

ਰਾਜਾ ਜਨਕ ਬੜਾ ਦੁਖੀ ਹੋ ਰਿਹਾ ਸੀ। 8 ਸਾਲ ਤੋਂ ਇਕ ਸੁਪਨੇ ਦੇ ਨਾਲ ਪੀੜਤ ਸੀ। ਨਾ ਤਾਂ ਕਿਸੇ ਨੂੰ ਦਸਦਾ ਸੀ ਕਿ ਮੈਨੂੰ ਕੀ ਹੈ? ਮੈਂ ਕੀ ਪੁੱਛਣਾ ਚਾਹੁੰਦਾ ਹਾਂ? ਤੇ ਉਸ ਦਾ ਦਿਮਾਗ ਨਾ ਤਾਂ ਪੂਰੀ ਤਰ੍ਹਾਂ ਸੁਚੇਤ ਸੀ, ਨਾ ਪੂਰੀ ਤਰ੍ਹਾਂ ਪਾਗਲ ਸੀ, ਵਿਚ-ਵਿਚਾਲੇ ਦੋਹਾਂ ਦੇ ਆ ਗਿਆ ਤੇ ਇਸ ਦਾ ਐਸਾ ਅਧਿਆਸ ਬੈਠ ਗਿਆ ਕਿ ਜੋ ਭਿਆਨਕ ਸੁਪਨਾ ਦੇਖਿਆ, ਰਾਜ-ਭਾਗ ਜਾਂਦਾ ਦੇਖਿਆ, ਲੋਕਾਂ ਵਲੋਂ ਬੇਇਜ਼ਤੀ ਹੁੰਦੀ ਦੇਖੀ ਤੇ ਆਪਣੀ ਹੱਦ ਤੋਂ ਜ਼ਿਆਦੇ ਗਰੀਬੀ ਦੀ ਹਾਲਤ ਦੇਖੀ, ਮਜਬੂਰੀ ਦੀ ਹਾਲਤ ਦੇਖੀ ਤੇ ਦੂਸਰੇ ਪਾਸੇ ਤਖਤ ਤੇ ਬੈਠਾ ਹੈ –

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥***

***ਪੰਨਾ – 658***

ਰਾਜ ਤਾਂ ਉਸ ਦੇ ਕੋਲ ਸੀ ਲੇਕਿਨ ਰਾਜ ਹੁੰਦੇ ਹੋਏ ਵੀ ਉਸ ਨੂੰ ਇਹ ਅਧਿਆਸ ਹੋ ਗਿਆ ਕਿ ਮੇਰਾ ਰਾਜ ਜਾਂਦਾ ਰਿਹਾ ਤੇ ਹੁਣ ਮੈਂ ਜਿਹੜੀ ਅਵਸਥਾ ਦੇ ਵਿਚ ਹਾਂ, ਮੈਂ ਜਿਹੜਾ ਜਾਗ ਕੇ ਲੋਕਾਂ ਨਾਲ ਗੱਲ ਕਰਦਾ ਹਾਂ, ਕਿਤੇ ਇਹ ਸੁਪਨਾ ਤਾਂ ਨਹੀਂ ਹੈ? ਉਹ ਸੱਚਾ ਹੈ ਜਾਂ ਇਹ ਸੱਚਾ ਹੈ? ਫੈਸਲਾ ਨਹੀਂ ਕਰ ਸਕਦਾ, 8 ਸਾਲ ਲੰਘ ਗਏ। ਵੱਡੇ-ਵੱਡੇ ਵਿਦਵਾਨ ਸਾਰੇ ਭਾਰਤ ਵਰਸ਼ ਦੇ ਮੰਗਾ ਲਏ, ਸੇਵਾ ਬਹੁਤ ਕਰਦਾ ਹੈ, ਪਿਛੇ ਪੈਸੇ ਭੇਜਦਾ ਹੈ ਜਿਥੇ ਜਿਥੇ ਦੇ ਉਹ ਹਨ ਲੇਕਿਨਿ ਇਹ ਬੇਨਤੀ ਕਰਦਾ ਹੈ ਕਿ ਮਹਾਰਾਜ! ਜਦੋਂ ਤਕ ਤੁਸੀਂ ਮੇਰੇ ਇਸ ਸਵਾਲ ਦਾ ਜਵਾਬ ਨਹੀਂ ਦਿੰਦੇ ਓਨੀਂ ਦੇਰ ਤੱਕ ਤੁਸੀਂ ਜਾ ਨਹੀਂ ਸਕਦੇ।

ਸੋ ਇਕ ਬੁੱਧੀਵਾਨ ਬਾਲਕ, ਜਿਸ ਦੇ ਅੰਦਰ ਕੁਦਰਤੀ ਤੌਰ ਤੇ ਪ੍ਰਕਾਸ਼ ਸੀ, ਛੋਟੀ ਜਿਹੀ ਉਮਰ ਦਾ 8-9 ਸਾਲ ਦਾ ਜਾਂ 10 ਸਾਲ ਦਾ, ਕਿਸ਼ੋਰ ਅਵਸਥਾ ਦਾ ਬਾਲਕ ਲਿਖਿਆ ਹੈ, ਜਦੋਂ ਉਸ ਨੇ ਇਹ ਗੱਲ ਸੁਣੀ ਤੇ ਨਾਲ ਇਹ ਵੀ ਸੁਣਿਆ ਕਿ ਇਕ ਉਹ ਸਵਾਲ ਕਰਦਾ ਹੈ – 'ਇਹ ਸੱਚਾ ਕਿ ਉਹ ਸੱਚਾ?' ਉਸ ਵੇਲੇ ਉਹ ਕਹਿਣ ਲੱਗਿਆ ਕਿ ਇਹ ਤਾਂ ਕੋਈ ਗੱਲ ਹੀ ਨਹੀਂ ਹੈ, ਇਹ ਐਡੇ-ਐਡੇ ਵਿਦਵਾਨ ਬੈਠੇ ਨੇ ਭਾਰਤ-ਵਰਸ਼ ਦੇ ਜਿਨ੍ਹਾਂ ਦੇ ਵੱਡੇ-ਵੱਡੇ ਭਾਸ਼ ਲਿਖੇ ਹੋਏ ਨੇ ਵੇਦਾਂ ਤੇ, ਸਿਮ੍ਰਤੀਆਂ ਤੇ, ਉਪਨਿਸ਼ਦਾਂ ਤੇ, ਉਹ ਇਸ ਨਿੱਕੀ ਜਿਹੀ ਗੱਲ ਦਾ ਜਵਾਬ ਕਿਉਂ ਨਹੀਂ ਦੇ ਸਕਦੇ? ਮਾਂ ਨੂੰ ਕਹਿਣ ਲੱਗਿਆ ਕਿ ਮੈਨੂੰ ਭੇਜ। ਪਾਲਕੀ ਤਿਆਰ ਕਰਾ ਕੇ ਰਾਜੇ ਜਨਕ ਦੀ ਰਾਜਧਾਨੀ ਮਿਥਲਾਪੁਰੀ 'ਚ ਆ ਜਾਂਦਾ ਹੈ। ਉਥੇ ਜਾ ਕੇ ਉਸ ਨੇ ਕਿਹਾ ਕਿ ਮੈਂ ਸਵਾਲ ਦਾ ਜਵਾਬ ਦੇਣ ਆਇਆ ਹਾਂ। ਛੋਟਾ ਜਿਹਾ ਬੱਚਾ ਹੈ, ਸਰੀਰ ਵਿਚ ਅੱਠ ਵਲ ਪੈਂਦੇ ਨੇ। ਸਭਾ ਲਗ ਜਾਂਦੀ ਹੈ। ਜਿਸ ਵਕਤ ਸਭਾ ਲੱਗੀ ਤੋਂ ਬਾਅਦ ਇਹ ਬੱਚਾ ਸਿੰਘ ਦੁਆਰ ਤੋਂ ਲੰਘ ਕੇ ਦਰਬਾਰ ਵਿਚ ਨੂੰ ਆਉਂਦਾ ਹੈ ਤਾਂ ਇਸ ਦੇ ਸਰੀਰ ਵਿਚ 8 ਵਲ ਪੈਂਦੇ ਨੇ, ਝਾਕਦਾ ਕਿਧਰੇ ਨੂੰ ਹੈ, ਪੈਰ ਕਿਧਰੇ ਨੂੰ ਰਖਦਾ ਹੈ, ਹੱਥ ਕਿਧਰੇ ਨੂੰ ਹਿਲਾਉਂਦਾ ਹੈ। ਇਸ ਤਰ੍ਹਾਂ ਦੇ ਨਾਲ ਸਰੀਰ ਦਾ ਕਦੇ ਕੋਈ ਅੰਗ ਹਿਲਦਾ ਹੈ, ਕਦੇ ਕੋਈ ਹਿਲਦਾ ਹੈ। ਇਹ ਦੇਖ ਕੇ ਜਿੰਨੀ ਸਭਾ ਬੈਠੀ ਸੀ – ਵੱਡੇ-ਵੱਡੇ ਮਹਾਂਪੁਰਸ਼ਾਂ ਦੀ, ਜਿਨ੍ਹਾਂ ਦੇ ਮਨ ਵਿਚ ਹੁਣ ਤੋਂ ਥੋੜ੍ਹੀ ਦੇਰ ਪਹਿਲਾਂ ਇਹ ਸ਼ਰਧਾ ਸੀ, ਜਗਿਆਸਾ ਸੀ ਕਿ ਉਹ ਬੱਚਾ ਕਿਹੜਾ ਹੋਇਆ ਜਿਹੜਾ ਐਡਾ ਵੱਡਾ ਪ੍ਰਸ਼ਨ ਹੱਲ ਕਰ ਦਏਗਾ ਜਿਹੜਾ ਸਾਥੋਂ ਨਹੀਂ ਹੋ ਰਿਹਾ, 8 ਸਾਲ ਤੋਂ ਅਸੀਂ ਲਗਾਤਾਰ ਇਕੱਠੇ ਹੋ ਕੇ ਮੀਟਿੰਗਾਂ ਕਰਦੇ ਹਾਂ, ਗੋਸ਼ਟੀਆਂ ਕਰਦੇ ਹਾਂ ਤੇ ਕਿਸੇ ਨੂੰ ਵੀ ਇਸ ਦਾ ਜਵਾਬ ਨਹੀਂ ਆ

ਰਿਹਾ ਤੇ ਇਹ ਬੱਚਾ ਕਿਵੇਂ ਦੇ ਦਏਗਾ। ਬੜੀ ਭਾਰੀ ਸਾਰਿਆਂ ਦੇ ਮਨਾਂ ਵਿਚ ਜਗਿਆਸਾ ਸੀ ਲੇਕਿਨ ਜਦੋਂ ਉਸ ਬੱਚੇ ਦੀ ਸ਼ਕਲ ਦੇਖੀ ਤੇ ਉਸ ਦੇ ਸਰੀਰ ਨੂੰ ਵਲ ਪੈਂਦੇ ਦੇਖੇ, ਉਸ ਵੇਲੇ ਸਾਰਿਆਂ ਦੇ ਬੁੱਲ੍ਹਾਂ ਤੇ ਹਾਸਾ ਆ ਗਿਆ ਤੇ ਉਚੀ-ਉਚੀ ਹੱਸ ਪਏ, ਖਿੜਖਿੜਾ ਕੇ ਹੱਸ ਪਏ। ਹੱਸਣ ਦੀ ਦੇਰ ਸੀ ਤਾਂ ਅਸ਼ਟਾਵਕਰ ਨੇ ਸਮਝ ਲਿਆ ਕਿ ਇਸ ਸਭਾ ਦੇ ਅੰਦਰ ਕੋਈ ਆਤਮਦਰਸ਼ੀ ਨਹੀਂ ਬੈਠਾ, ਸਾਰੇ ਚਰਮਦਰਸ਼ੀ ਬੈਠੇ ਨੇ। ਜੋ ਚਰਮਦਰਸ਼ੀ ਪੁਰਸ਼ ਹੋਇਆ ਕਰਦਾ ਹੈ, ਉਸ ਨੂੰ ਚਮੜੇ ਦਾ ਵਪਾਰੀ ਆਖਿਆ ਜਾਂਦਾ ਹੈ ਤੇ ਇਸ ਗੱਲ ਨੂੰ ਅਨੁਭਵ ਕਰਕੇ ਕਿ ਇਹ ਸਭਾ ਤਾਂ ਵਿਦਵਾਨਾਂ ਦੀ ਨਹੀਂ ਹੈ ਇਹ ਤਾਂ ਅਗਿਆਨੀਆਂ ਦੀ ਸਭਾ ਹੈ ਸਾਰੀ, ਉਸ ਵੇਲੇ ਇਹ ਵੀ ਹੋਰ ਤਰ੍ਹਾਂ ਦੇ ਨਾਲ ਹੱਸਣ ਲਗ ਗਿਆ। ਜਾਂਦੇ ਜਾਂਦੇ ਕਹਿਣ ਲੱਗਿਆ, "ਰਾਜਨ! ਇਨ੍ਹਾਂ ਚਮੜੇ ਦੇ ਵਪਾਰੀਆਂ ਨਾਲ ਤੂੰ ਅੱਠ ਸਾਲ ਦਾ ਲੱਗਿਆ ਹੋਇਆ ਹੈਂ? ਇਨ੍ਹਾਂ ਨੇ ਤੇਰਾ ਕੀ ਮਸਲਾ ਹੱਲ ਕਰਨਾ ਸੀ, ਇਹ ਤਾਂ ਸਾਰੇ ਹੀ ਚਮਾਰ ਨੇ।

ਐਨੀ ਗੱਲ ਜਦੋਂ ਉਨ੍ਹਾਂ ਵਿਦਵਾਨਾਂ ਦੇ ਹਿਰਦੇ ਵਿਚ ਗਈ, ਸਾਰੇ ਕ੍ਰੋਧਿਤ ਹੋ ਗਏ ਆਪਣੇ ਆਸਣਾਂ ਤੋਂ ਉਠ ਕੇ ਖੜ੍ਹੇ ਹੋ ਗਏ, ਕੋਈ ਬਾਹਾਂ ਉਚੀਆਂ ਕਰਕੇ ਕਹਿ ਰਿਹਾ ਹੈ, ਕੋਈ ਦੂਜੀ ਤਰ੍ਹਾਂ ਕਹਿ ਰਿਹਾ ਹੈ, ਸਾਰਿਆਂ ਦੇ ਅੰਦਰ ਬੋਲ ਬੁਲਾਰਾ ਹੋ ਰਿਹਾ ਹੈ ਕਿ ਆਹ ਬੱਚਾ! ਸਾਡੀ ਬੇਇਜ਼ਤੀ ਕਰਨ ਵਾਸਤੇ ਇਥੇ ਬੁਲਾਇਆ ਹੈ? ਕੋਈ ਕਹੇ ਅਸੀਂ ਸਰਾਪ ਦਿੰਦੇ ਹਾਂ, ਕੋਈ ਕੁਝ ਕਹੇ। ਰਾਜੇ ਨੂੰ ਕਹਿਣ ਲੱਗੇ, ਰਾਜਨ! ਇਸ ਵੇਲੇ ਸਭਾ ਦੀ ਮਰਿਆਦਾ ਨੂੰ ਦੇਖਦੇ ਹੋਏ ਅਸੀਂ ਬਹੁਤਾ ਨਹੀਂ ਬੋਲਣਾ ਚਾਹੁੰਦੇ ਪਰ ਇਹ ਤੇਰੇ ਨਮਿੱਤ ਹੈ ਕਿ ਤੂੰ ਇਸ ਬੱਚੇ ਨੂੰ ਦੰਡ ਦੇਹ ਕਿਉਂਕਿ ਇਸ ਨੇ ਬੜੀ ਭਾਰੀ ਸਾਡੀ ਬੇਇਜ਼ਤੀ ਕੀਤੀ ਹੈ, ਸਾਨੂੰ ਚਰਮ ਦ੍ਰਿਸ਼ਟੀ 'ਚਮਾਰ' ਦੇ ਸ਼ਬਦ ਨਾਲ ਸੰਬੋਧਿਤ ਕਰ ਕੇ ਸਾਡੀ ਵਿਦਵਾਨਾਂ ਦੀ ਬੇਇਜ਼ਤੀ ਕੀਤੀ ਹੈ। ਉਸ ਵੇਲੇ ਰਾਜਾ ਜਨਕ ਨੇ, ਕਿਉਂਕਿ ਉਸ ਨੇ ਸਵਾਲ ਦਾ ਜਵਾਬ ਲੈਣਾ ਸੀ, ਕਿਹਾ ਕਿ ਬ੍ਰਹਮਚਾਰੀ ਜੀ, ਆਪ ਵੀ ਸੁਣ ਰਹੇ ਹੋ ਤੇ ਮੈਂ ਵੀ ਸੁਣ ਰਿਹਾ ਹਾਂ ਤੇ ਸਾਰੇ ਰਿਸ਼ੀਗਣ ਜਿੰਨੇ ਬੈਠੇ ਨੇ, ਮਹਾਂਪੁਰਸ਼ ਬੈਠੇ ਨੇ ਇਨ੍ਹਾਂ ਦੇ ਮਨ ਵਿਚ ਆਪ ਦਾ ਸ਼ਬਦ ਸੁਣਨ ਤੋਂ ਬਾਅਦ ਬੜਾ ਭਾਰਾ ਖੇਦ ਹੋਇਆ ਹੈ ਤੇ ਇਸ ਖੇਦ ਕਰਕੇ ਹੀ ਇਹ ਸਾਰੇ ਬੋਲ-ਕੁਬੋਲ ਬੋਲ ਰਹੇ ਨੇ, ਬਹੁਤ ਜ਼ਿਆਦਾ ਕ੍ਰੋਧਿਤ ਹੋਏ ਹੋਏ ਨੇ। ਆਪ ਕ੍ਰਿਪਾ ਕਰੋ, ਇਨ੍ਹਾਂ ਨੂੰ ਸ਼ਾਂਤ ਕਰੋ ਤੇ ਆਪ ਇਸ ਗੱਲ ਦਾ ਨਿਰਣਾ ਕਰਕੇ ਦੱਸੋ ਕਿ ਆਪ ਨੇ ਇਸ ਸ਼ਬਦ ਦਾ ਪ੍ਰਯੋਗ ਕਿਉਂ ਕੀਤਾ?

ਅਸ਼ਟਾਵਕਰ ਜੀ ਕਹਿਣ ਲੱਗੇ, ਰਾਜਨ! ਮੈਂ ਬਿਲਕੁਲ ਸਹੀ ਪ੍ਰਯੋਗ ਕੀਤਾ ਹੈ। ਇਹ ਆਪਣੀ ਬੁੱਧੀ ਦੇ ਨਾਲ ਵਿਚਾਰ ਕਰਨ। ਦੇਖੋ, ਮੈਂ ਆਇਆ ਤੇ ਇਹ ਹੱਸੇ ਕਿਉਂ ਨੇ? ਪਹਿਲਾਂ ਇਨ੍ਹਾਂ ਨੂੰ ਪੁੱਛੋ। ਪਹਿਲਾਂ ਕਿਉਂ ਨਹੀਂ ਹੱਸੇ? ਮੈਨੂੰ ਦੇਖ ਕੇ ਕਿਉਂ ਹੱਸੇ? ਤੇ ਮੈਂ ਇਹ ਆਪਣੇ ਮਨ ਵਿਚ ਜਾਣਿਆ ਹੈ ਕਿ ਇਹ ਜਿਹੜਾ ਮੇਰਾ ਵਾਹਨ ਹੈ, ਸਰੀਰ ਹੈ ਜਿਸ ਨੂੰ ਮੈਂ ਤੁਹਾਡੇ ਕੋਲ ਲੈ ਕੇ ਆਇਆ ਹਾਂ ਤੇ ਇਸ ਸਰੀਰ ਦੇ ਵਿਚ ਵਲ ਪਏ ਹੋਏ ਨੇ, ਮੇਰੀ ਸ਼ਕਲ ਕੋਈ ਸੁੰਦਰ ਨਹੀਂ ਹੈ, ਕਰੂਪ ਸ਼ਕਲ ਹੈ, ਕੁਦਰਤੀ ਤੌਰ ਤੇ ਆਦਮੀ ਨੂੰ ਹਾਸਾ ਆਉਂਦਾ ਹੈ। ਅਗਿਆਨੀ ਹੱਸ ਲੈਣ ਤਾਂ ਕੋਈ ਬਾਤ ਨਹੀਂ ਹੈ ਕਿਉਂਕਿ ਇਹ ਤਾਂ ਹੈ ਹੀ ਅਗਿਆਨੀ, ਅੰਨ੍ਹੇ ਨੇ, ਸਿਆਣਾ ਬੰਦਾ ਅੰਨ੍ਹਿਆਂ ਦਾ ਗੁੱਸਾ ਨਹੀਂ ਕਰਿਆ ਕਰਦਾ ਪਰ ਮੈਨੂੰ ਇਹ ਸੀ ਕਿ ਮੈਂ ਜਿਸ ਸਭਾ ਦੇ ਵਿਚ ਜਾ ਰਿਹਾ ਹਾਂ, ਉਹ ਭਾਰਤਵਰਸ਼ ਦੇ ਬਹੁਤ ਵੱਡੇ ਵਿਦਵਾਨਾਂ ਦੀ ਸਭਾ ਹੈ, ਵੱਡੇ ਵੱਡੇ ਰਿਸ਼ੀ-ਮੁਨੀ ਜਿਨ੍ਹਾਂ ਦੇ ਦਰਸ਼ਨ ਕਰਕੇ ਮੇਰੇ ਮਨ ਨੂੰ ਸ਼ਾਂਤੀ ਆਏਗੀ ਤੇ ਮੈਂ ਉਨ੍ਹਾਂ ਦੇ ਦਰਸ਼ਨਾਂ ਲਈ ਪੂਰੀ ਸ਼ਰਧਾ ਨਾਲ ਆ ਰਿਹਾ ਹਾਂ ਪਰ ਜਿਸ ਵਕਤ ਇਨ੍ਹਾਂ ਨੇ ਹਾਸਾ ਕਰਿਆ ਤਾਂ ਮੇਰੇ ਮਨ ਦੇ ਅੰਦਰ ਮੇਰਾ ਨਿਸ਼ਚਾ ਜਿਹੜਾ ਸੀ ਉਸ ਨੂੰ ਠੇਸ ਲੱਗੀ ਤੇ ਮੇਰੇ ਜਿੰਨੇ ਖਿਆਲ ਬਣੇ ਹੋਏ ਸੀ - ਇਨ੍ਹਾਂ ਦੀ ਵਿਦਵਤਾ ਵਾਸਤੇ, ਉਹ ਸਾਰੇ ਵਿਪਰੀਤ ਹੋ ਗਏ ਤੇ ਮੈਂ ਮਨ ਵਿਚ ਖਿਆਲ ਕਰਿਆ ਕਿ ਇਨ੍ਹਾਂ ਨੂੰ ਇਹ ਨਹੀਂ ਪਤਾ - ਐਡੇ-ਐਡੇ ਵਿਦਵਾਨਾਂ ਨੂੰ, ਕਿ ਸਰੀਰ ਦੇ ਵਿਚ ਆਤਮਾ ਹੁੰਦੀ ਹੈ, ਆਤਮਾ ਵਿਚ ਤਾਂ ਕੋਈ ਵਲ ਨਹੀਂ ਹੋਇਆ ਕਰਦਾ। ਜੇ ਗੰਨਾ ਵਿੰਗਾ-ਤੜਿੰਗਾ ਹੋਵੇ, ਤਿੰਨ-ਚਾਰ ਉਸ ਦੇ ਵਿਚ ਵਲ ਪੈਂਦੇ ਹੋਣ, ਉਸ ਦੇ ਰਸ ਵਿਚ ਤਾਂ ਕੋਈ ਫਰਕ ਨਹੀਂ ਹੁੰਦਾ, ਰਸ ਵਿਚ ਤਾਂ ਕੋਈ ਵਲ ਨਹੀਂ ਹੁੰਦਾ। ਇਸੇ ਤਰ੍ਹਾਂ ਫੁੱਲ ਜੇ ਅਗੜਾ-ਦੁਗੜਾ ਵੀ ਹੋਵੇ, ਪੱਤੀਆਂ ਜੇ ਉਖੜੀਆਂ ਹੋਣ ਤਾਂ ਉਸ ਦੀ ਸੁਗੰਧੀ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਸੋ ਇਹ ਆਤਮ ਦ੍ਰਿਸ਼ਟੀ ਤੋਂ ਹੇਠਾਂ ਲਹਿ ਕੇ ਚਰਮ ਦ੍ਰਿਸ਼ਟੀ ਵਿਚ ਹੋਣ ਕਰਕੇ ਮੈਂ ਇਸ ਸ਼ਬਦ ਦਾ ਇਨ੍ਹਾਂ ਲਈ ਪ੍ਰਯੋਗ ਕੀਤਾ ਹੈ ਕਿ ਇਨ੍ਹਾਂ ਨੇ ਚੰਮ ਨੂੰ ਦੇਖਿਆ ਹੈ, ਆਤਮਾ ਨੂੰ ਨਹੀਂ ਦੇਖਿਆ। ਸੋ ਆਤਮ ਵਿਸ਼ੈਣੀ ਬੁੱਧ ਨਾ ਹੋਣ ਕਰਕੇ, ਚਰਮ ਵਿਸ਼ੈਣੀ ਬੁੱਧ ਹੋਣ ਕਰਕੇ ਕੁਦਰਤੀ ਤੌਰ ਤੇ ਉਥੇ ਇਹ ਵਿਸ਼ੇਸ਼ਣ ਦੇਣਾ ਬਣਦਾ ਹੈ ਜੋ ਮੈਂ ਦਿਤਾ ਹੈ। ਇਹ ਵਿਦਵਾਨ ਇਸ ਗੱਲ ਦਾ ਨਿਰਣਾ ਕਰਨ ਤੇ ਫੇਰ ਮੇਰੇ ਨਾਲ ਅੱਗੇ ਗੱਲ ਕਰਨ।

ਜਦੋਂ ਇਹ ਬਚਨ ਉਸ ਛੋਟੇ ਬੱਚੇ ਤੋਂ ਸੁਣੇ ਤਾਂ ਸਾਰੇ ਨੀਵੀਂਆਂ ਪਾ ਗਏ ਕਿ ਕੇਵਲ ਸਾਡੇ ਅੰਦਰ ਗਿਆਨ ਹੈ। ਜਦੋਂ ਅਸੀਂ ਗੱਲਬਾਤ ਕਰਨੀ ਹੁੰਦੀ ਹੈ, ਉਸ ਵੇਲੇ ਤਾਂ ਸਾਡਾ ਗਿਆਨ ਪ੍ਰਕਾਸ਼ ਹੋ ਜਾਂਦਾ ਹੈ ਤੇ ਅਸੀਂ ਵੱਡੇ-ਵੱਡੇ ਮੰਤਕ ਕਹਿੰਦੇ ਹਾਂ ਲੇਕਿਨ ਸਾਡੇ ਅੰਦਰ ਨਿਸ਼ਚੇ-ਪੂਰਵਕ ਗਿਆਨ ਨਹੀਂ ਹੈ, ਬੁੱਧੀ-ਮੰਡਲ ਦਾ ਗਿਆਨ ਹੈ ਤੇ ਆਤਮ ਮੰਡਲ ਦਾ ਗਿਆਨ ਸਾਨੂੰ ਪ੍ਰਾਪਤ ਨਹੀਂ ਹੋਇਆ। ਅਸੀਂ ਆਤਮਾ ਨੂੰ ਜਾਨਣ ਦਾ ਯਤਨ ਤਾਂ ਕਰਦੇ ਹਾਂ ਪਰ ਜਾਣ ਨਹੀਂ ਸਕੇ। ਥੋੜ੍ਹੀ ਦੇਰ ਵਾਸਤੇ ਮਨ ਦੇ ਫੁਰਨੇ ਰੋਕ

ਕੇ ਜਦੋਂ ਅਸੀਂ ਖਿਆਲ ਕੇਂਦਰਿਤ ਕਰਦੇ ਹਾਂ, ਓਨਾਂ ਕੁ ਚਿਰ ਸਾਨੂੰ ਆਤਮਕ ਗਿਆਨ ਰਹਿੰਦਾ ਹੈ, ਫੇਰ ਚਰਮ ਗਿਆਨ ਹੋ ਜਾਂਦਾ ਹੈ। ਸੋ ਨੀਵੀਂਆਂ ਪਾ ਲਈਆਂ।

ਉਸ ਵੇਲੇ ਉਸ ਨੇ ਰਾਜੇ ਨੂੰ ਕਿਹਾ ਕਿ ਦੱਸੋ ਹੁਣ ਕਿਸੇ ਨੂੰ ਕੋਈ ਇਤਰਾਜ਼ ਹੋਵੇ, ਉਸ ਨੇ ਪੁਛਿਆ ਕਿ ਮਹਾਂਪੁਰਸ਼ੋ! ਹੁਣ ਦੱਸੋ ਕੋਈ ਆਪ। ਜਦੋਂ ਕੋਈ ਜਵਾਬ ਨਾ ਆਇਆ, ਉਸ ਵੇਲੇ ਇਹ ਜਾ ਕੇ ਬੈਠ ਜਾਂਦਾ ਹੈ ਤੇ ਕਹਿੰਦਾ ਹੈ ਕਿ ਸਵਾਲ ਕਰੋ।

ਸਵਾਲ ਕੀਤਾ ਕਿ ਇਹ ਸੱਚਾ ਹੈ ਜਾਂ ਉਹ ਸੱਚਾ ਹੈ?

ਉਸ ਵੇਲੇ ਉਸ ਨੇ ਕਿਹਾ, "ਰਾਜਨ! ਖੋਲ੍ਹ ਕੇ ਨਹੀਂ ਤੂੰ ਗੱਲ ਕਰ ਰਿਹਾ, ਇਸੇ ਕਰਕੇ ਤੂੰ ਦੁਖੀ ਹੋਇਆ ਹੈਂ। ਵੱਡੇ-ਵੱਡੇ ਮਹਾਤਮਾ ਇਸ ਸਭਾ ਦੇ ਵਿਚ ਬੈਠੇ ਨੇ, ਤੂੰ ਖੋਲ੍ਹ ਕੇ ਨਹੀਂ ਦਸਦਾ, ਇਸ ਕਰਕੇ ਇਹ ਜਵਾਬ ਨਹੀਂ ਦੇ ਸਕੇ। ਸੋ ਮੈਂ ਤੇਰਾ ਜਵਾਬ ਉਸੇ ਤਰ੍ਹਾਂ ਨਾਲ ਦਿੰਦਾ ਹਾਂ ਤਾਂ ਕਿ ਤੇਰਾ ਪਰਦਾ ਫਾਸ਼ ਨਾ ਹੋ ਜਾਵੇ, ਉਹ ਇਹ ਹੈ ਕਿ ਇਹ ਵੀ ਝੂਠਾ ਉਹ ਵੀ ਝੂਠਾ।"

ਐਨੀ ਗੱਲ ਕਹੀ, ਨਾ ਉਹ ਸੁਣਨ ਵਾਲਿਆਂ ਦੇ ਸਮਝ ਵਿਚ ਆਈ, ਨਾ ਰਾਜੇ ਜਨਕ ਨੂੰ ਕੋਈ ਨਿਹਚਾ ਆਇਆ।

ਕਹਿਣ ਲੱਗਿਆ, "ਮਹਾਰਾਜ! ਮੈਂ ਪੂਰੀ ਤਰ੍ਹਾਂ ਸਮਝਿਆ ਨਹੀਂ।"

ਕਹਿਨ ਲੱਗੇ, "ਪੂਰੀ ਤਰ੍ਹਾਂ ਗੱਲ ਕਰ, ਜੇ ਤੂੰ ਨਹੀਂ ਕਰਦਾ ਤਾਂ ਅਸੀਂ ਦੱਸ ਦਿੰਦੇ ਹਾਂ। ਅੱਠ ਸਾਲ ਪਹਿਲਾਂ ਤੈਨੂੰ ਇਕ ਸੁਪਨਾ ਆਇਆ ਸੀ। ਕਿਸੇ ਸ਼ਕਤੀਸ਼ਾਲੀ ਰਾਜੇ ਨੇ ਰਾਜ-ਗੱਦੀ ਖੋਹ ਲਈ ਸੀ, ਉਸ ਤੋਂ ਬਾਅਦ ਤੈਨੂੰ ਬੇਇਜ਼ਤ ਕਰਕੇ ਰਾਜ ਵਿਚੋਂ ਕੱਢ ਦਿਤਾ ਗਿਆ ਸੀ, ਤੂੰ ਬਹੁਤ ਦੁਖ ਪਾਇਆ ਤੇ ਉਹ ਸੁਪਨਾ ਐਨਾ ਗਹਿਰਾ ਚਲਿਆ ਗਿਆ ਕਿ ਤੇਰੇ ਦਿਮਾਗ ਦੇ ਅੰਦਰ ਤੇ ਤੇਰੇ ਮਨ ਅੰਦਰ ਐਨਾ ਭਰਮ ਬਣ ਗਿਆ ਕਿ ਤੈਨੂੰ ਨਿਰਣਾ ਕਰਨਾ ਔਖਾ ਹੋ ਗਿਆ ਕਿ ਇਹ ਸੱਚਾ ਹੈ ਜਾਂ ਉਹ ਸੱਚਾ ਹੈ। ਰਾਜਨ! ਦਰਅਸਲ ਇਹ ਦੋਵੇਂ ਝੂਠੇ ਨੇ। ਜਿੰਨਾ ਸੰਸਾਰ ਹੈ, ਚਾਹੇ ਇਸ ਦੇ ਵਿਚ ਜਾਗਰਤ ਅਵਸਥਾ ਹੈ, ਚਾਹੇ ਸੌਣ ਤੋਂ ਬਾਅਦ ਕੋਈ ਸੁਪਨ ਅਵਸਥਾ ਹੈ, ਇਹ ਦੋਵੇਂ ਝੂਠੇ ਨੇ। ਇਥੇ ਸਤਿ ਅਵਸਥਾ ਕੇਵਲ ਪ੍ਰਮੇਸ਼ੁਰ ਦੀ ਹੈ ਕਿਉਂਕਿ ਇਸ ਸੰਸਾਰ ਦੇ ਅੰਦਰ ਨਾ ਕੋਈ ਹੋਇਆ ਹੈ ਤੇ ਨਾ ਕਿਸੇ ਨੇ ਹੋਣਾ ਹੈ। ਇਹ ਤਾਂ ਅਕਾਲ-ਪੁਰਖ ਆਪਣੀ ਖੇਡ ਆਪ ਕਰ ਰਿਹਾ ਹੈ। ਉਸ ਦੇ ਨਾਲ ਆਦਮੀ 'ਮੈਂ' ਦੇ ਵਿਚ ਜਾਣ ਕਰਕੇ 'ਮੈਂ' ਧਾਰਨ ਕਰ ਲੈਂਦਾ ਹੈ। 'ਮੈਂ' ਧਾਰਨ ਕਰਕੇ ਦੁਖੀ ਹੁੰਦਾ ਹੈ।"

ਸੋ ਇਸ ਨਾਲ ਰਾਜ ਜਨਕ ਨੂੰ ਸ਼ਾਂਤੀ ਆ ਗਈ। ਸਾਰਿਆਂ ਦਾ ਧੰਨਵਾਦ ਕਰਿਆ, ਨਾਲ ਦੀ ਨਾਲ ਉਸ ਨੇ ਐਲਾਨ ਕੀਤਾ ਕਿ ਮੈਂ ਅੱਜ ਐਡੀ ਵਿਦਵਾਨ ਸਭਾ ਦੇ ਵਿਚ ਗੁਰੂ ਧਾਰਨ ਕਰਨਾ ਚਾਹੁੰਦਾ ਹਾਂ।

ਅਸ਼ਟਾਵਕਰ ਨੇ ਕਿਹਾ ਕਿ ਤੈਨੂੰ ਐਨਾ ਦੁੱਖ ਕੇਵਲ ਇਸ ਕਰਕੇ ਝੱਲਣਾ ਪਿਆ ਕਿਉਂਕਿ ਤੂੰ ਨਿਗੁਰਾ ਹੈਂ ਅਜੇ ਤੱਕ। ਸੋ ਉਸ ਵੇਲੇ ਉਸ ਨੇ ਗੁਰੂ ਧਾਰਨ ਕਰਨ ਵਾਸਤੇ ਐਲਾਨ ਕੀਤਾ ਕਿ ਜਿਹੜਾ ਮੈਨੂੰ ਘੋੜੇ ਦੀ ਰਕਾਬ ਵਿਚ ਪੈਰ ਧਰ ਕੇ ਦੂਸਰਾ ਪੈਰ ਉਪਰ ਰੱਖਣ ਤਕ ਗਿਆਨ ਕਰਾ ਦੇਵੇ, ਉਹ ਮੇਰਾ ਗੁਰੂ ਹੈ। ਕਿਸੇ ਦੀ ਹਿੰਮਤ ਨਹੀਂ ਪੈਂਦੀ ਕਿ ਜਾ ਕੇ ਚੰਦਨ ਦੀ ਕੁਰਸੀ ਤੇ ਬੈਠੇ ਤੇ ਇਸ ਨੂੰ ਗਿਆਨ ਕਰਾਵੇ। ਉਸ ਵੇਲੇ ਉਹ ਬੱਚਾ ਫੇਰ ਉਠਿਆ, ਉਸ ਨੇ ਜਾ ਕੇ ਚੰਦਨ ਦੀ ਕੁਰਸੀ ਤੇ ਬੈਠ ਕੇ ਕਿਹਾ, "ਰਾਜਨ! ਘੋੜਾ ਮੰਗਵਾ।"

"ਘੋੜਾ ਮੰਗਵਾ ਲਿਆ।"

ਕਹਿੰਦੇ, "ਹੁਣ ਦੱਸ ਕੀ ਕਹਿੰਦਾ ਹੈਂ?"

ਘੋੜੇ ਦੀਆਂ ਵਾਗਾਂ ਫੜ ਲਈਆਂ ਤੇ ਘੋੜੇ ਦੇ ਬਰਾਬਰ ਖੜ੍ਹਾ ਹੋ ਗਿਆ, ਹੰਨੇ ਨੂੰ ਹੱਥ ਨਾਲ ਫੜ ਲਿਆ ਤੇ ਤਿਆਰ ਹੋ ਗਿਆ ਕਿ ਮੈਂ ਦੂਜੇ ਪਾਸੇ ਜਾਵਾਂ, ਨਾਲ ਕਹਿਣ ਲੱਗਿਆ, "ਮਹਾਰਾਜ! ਮੈਂ ਇਹ ਸ਼ਰਤ ਪੇਸ਼ ਕੀਤੀ ਹੈ ਕਿ ਮੇਰਾ ਗੁਰੂ ਉਹ ਹੋਏਗਾ ਜਿਹੜਾ ਮੈਨੂੰ ਘੋੜੇ ਤੇ ਚੜ੍ਹਦੇ-ਚੜ੍ਹਦੇ ਨੂੰ ਗਿਆਨ ਕਰਾ ਦੇਵੇ।"

ਕਹਿੰਦੇ, "ਠੀਕ ਹੈ।" ਰਾਜਾ ਘੋੜੇ ਤੇ ਚੜ੍ਹਨ ਲੱਗਿਆ।

ਕਹਿੰਦੇ, "ਰਾਜਨ! ਠਹਿਰ! ਜਦੋਂ ਤੈਨੂੰ ਗਿਆਨ ਹੋ ਗਿਆ ਉਸ ਵੇਲੇ ਤੇਰੀ ਕੋਈ ਚੀਜ਼ ਆਪਣੀ ਨਹੀਂ ਰਹਿਣੀ, ਫੇਰ ਤੂੰ ਗੁਰੂ ਦਕਸ਼ਣਾ ਕਿਥੋਂ ਦੇਵੇਂਗਾ?"

ਰਾਜਾ ਸੋਚਣ ਲੱਗ ਗਿਆ।

ਕਹਿੰਦਾ, "ਮਹਾਰਾਜ! ਆਪ ਕ੍ਰਿਪਾ ਕਰੋ।"

ਕਹਿੰਦੇ, "ਰਾਜਨ! ਗਿਆਨ ਹੋ ਗਿਆ, ਤਾਂ ਰਾਜ ਨਾਲ ਤੇਰਾ ਲਗਾਓ ਨਹੀਂ ਰਹਿਣਾ, ਪਰਿਵਾਰ ਨਾਲ ਲਗਾਓ ਨਹੀਂ ਰਹਿਣਾ, ਦੁਨੀਆਂ ਨਾਲ ਲਗਾਓ ਨਹੀਂ ਰਹਿਣਾ, ਤੂੰ ਯਥਾਰਥ ਵਿਚ ਪਹੁੰਚ ਜਾਏਂਗਾ, ਤੱਤ ਦਾ ਤੈਨੂੰ ਗਿਆਨ ਹੋ ਜਾਏਗਾ। ਇਸ ਕਰਕੇ ਤੂੰ ਗੁਰੂ ਦਕਸ਼ਣਾ ਪਹਿਲਾਂ ਦੇ ਜਾ ਸਾਨੂੰ - ਅਗਿਆਨ ਅਵਸਥਾ ਵਿਚ।"

ਕਿਉਂਕਿ ਜਿਹੜਾ ਇਲਾਜ ਹੈ, ਇਹ ਸਾਰਾ ਮਹਾਰਾਜ ਕਹਿੰਦੇ ਨੇ -

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***
***ਪੰਨਾ - 466***

ਹਉਮੈ ਦੀ ਦਾਰੂ ਹਉਮੈ ਵਿਚ ਰੱਖੀ ਹੋਈ ਹੈ,

ਗਿਆਨ ਵਿਚ ਨਹੀਂ ਹੈ; ਅਗਿਆਨ ਦੇ ਵਿਚ ਹਉਮੈ ਦੀ ਦਾਰੂ ਰੱਖੀ ਹੋਈ ਹੈ।

ਸੋ ਕਹਿਣ ਲੱਗੇ, "ਦੱਸੋ ਮਹਾਰਾਜ! ਆਪ ਕੀ ਚਾਹੁੰਦੇ ਹੋ?"

ਕਹਿੰਦੇ, "ਮੈਨੂੰ ਤੂੰ ਤਿੰਨ ਚੀਜ਼ਾਂ ਦੇ ਦੇ, ਤਨ ਦੇ ਦੇ, ਮਨ ਦੇ ਦੇ, ਧਨ ਦੇ ਦੇ।

ਉਸ ਵੇਲੇ ਜਦੋਂ ਇਸ ਨੇ ਇਸ ਗੱਲ ਦਾ ਨਿਰਣਾ ਰਾਣੀਆਂ ਨਾਲ ਕੀਤਾ ਤੇ ਉਨ੍ਹਾਂ ਨੇ ਕਿਹਾ, "ਠੀਕ ਹੈ, ਤੁਹਾਨੂੰ ਗਿਆਨ ਹੋਣਾ ਚਾਹੀਦਾ ਹੈ।" ਤੇ ਇਸ ਨੇ ਆ ਕੇ ਸਮਰਪਣ ਕਰ ਦਿਤਾ, ਪਾਣੀ ਦੀ ਚੂਲ੍ਹੀ ਲਈ, ਕਹਿੰਦਾ, ਮਹਾਰਾਜ! ਮੇਰਾ ਮਨ, ਮੇਰਾ ਤਨ, ਮੇਰਾ ਧਨ ਤੁਹਾਡਾ ਹੋਇਆ, ਅੱਜ ਤੋਂ ਬਾਅਦ ਮੇਰਾ ਕੁਝ ਨਾ ਰਿਹਾ।

***ਕਬੀਰ ਮੇਰਾ ਮੁਝ ਮਹਿ ਕਿਛੁ ਨਹੀ***
***ਜੋ ਕਿਛੁ ਕਿਛੁ ਹੈ ਸੋ ਤੇਰਾ॥*** ***ਪੰਨਾ - 1375***

ਇਹ ਮੈਂ ਤੈਨੂੰ ਦੇ ਦਿਤਾ ਸਾਰਾ -

***ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥***
***ਪੰਨਾ - 1375***

ਮੇਰੇ ਨਾਲ ਜਿਹੜਾ ਰਿਸ਼ਤਾ ਪਿਆ ਹੋਇਆ ਸੀ - ਤਨ ਨਾਲ, ਮਨ ਨਾਲ, ਧਨ ਨਾਲ, ਉਸ ਨੂੰ ਕੱਟ ਦਿਤਾ, ਕੱਟ ਕੇ ਉਸ ਵੇਲੇ ਉਹ ਚੁੱਪ ਕਰਕੇ ਖੜ੍ਹ ਗਏ ਤੇ ਇਹ ਪੈਰ ਚੁੱਕਣ ਲੱਗਿਆ।

ਕਹਿੰਦੇ, "ਠਹਿਰ ਰਾਜਨ! ਸਰੀਰ ਦੀ ਹਰਕਤ ਕਿਉਂ ਤੂੰ ਕਰੀ।"

ਕਹਿੰਦਾ, "ਮਹਾਰਾਜ! ਮੈਂ ਘੋੜੇ ਤੇ ਚੜ੍ਹਨਾ ਹੈ।"

ਕਹਿੰਦੇ, "ਸੋਚ, ਤੂੰ ਤਿੰਨ ਚੀਜ਼ਾਂ ਮੈਨੂੰ ਦੇ ਦਿਤੀਆਂ ਨੇ, ਸਰੀਰ ਵੀ ਦੇ ਦਿਤਾ ਹੈ। ਹੁਣ ਜੇ ਮੈਂ ਸਰੀਰ ਨੂੰ ਹਿਲਾਵਾਂਗਾ ਤਾਂ ਹਿੱਲੇਗਾ, ਤੇਰਾ ਘੋੜਾ ਧਨ ਦੇ ਵਿਚ ਆ ਗਿਆ ਤੇ ਫੁਰਨਾ ਤੂੰ ਮੈਨੂੰ ਦੇ ਦਿਤਾ, ਹੁਣ ਕਿਹੜੀ ਚੀਜ਼ ਹੈ ਤੇਰੇ ਅੰਦਰ, ਜਿਹੜੀ ਤੈਨੂੰ ਇਹ ਕਹਿੰਦੀ ਹੈ ਕਿ ਘੋੜੇ ਦੇ ਉਤੇ ਚੜ੍ਹ ਹੁਣ। ਨਾ ਤਾਂ ਘੋੜਾ ਤੇਰਾ ਹੈ, ਨਾ ਤਨ ਤੇਰਾ ਹੈ ਤੇ ਨਾ ਮਨ ਤੇਰਾ ਹੈ।"

ਐਨੀ ਗੱਲ ਜਿਸ ਵਕਤ ਸੁਣੀ ਉਸ ਨੇ, ਈਮਾਨਦਾਰ ਸੀ ਬੰਦਾ, ਦਿਲੋਂ ਚਾਹੁੰਦਾ ਸੀ; ਉਸ ਵੇਲੇ ਕੀ ਅਵਸਥਾ ਹੋਈ? ਪੂਰਨ ਇਕਾਂਤ, ਮਹਾਂ ਸੁੰਨ ਵਰਤ ਗਈ, ਫੁਰਨਾ ਖਤਮ ਹੋ ਗਿਆ, ਮਨੋ ਨਾਸ਼ ਹੋ ਗਿਆ, ਵਾਸ਼ਨਾ ਖ਼ੈ ਹੋ ਗਈ ਤੇ ਉਸ ਵੇਲੇ ਖੜ੍ਹਾ ਹੈ ਚੁੱਪ ਕਰਿਆ। ਐਨੇ ਨੂੰ ਕੋਈ ਆ ਗਿਆ (ਫਰਿਆਦੀ) ਸ਼ਿਕਾਇਤ ਕਰਨ ਵਾਲਾ ਤੇ ਉਸ ਪੰਡਤ ਨੇ ਆ ਕੇ ਇਹ ਗੱਲ ਕਹੀ ਕਿ ਰਾਜਨ! ਮੇਰੇ ਲੜਕੇ ਦੀ ਸ਼ਾਦੀ ਹੋਈ ਸੀ। ਮੈਂ ਜੰਗਲ ਵਿਚੋਂ ਲੰਘ ਰਿਹਾ ਸੀ ਤੇ ਡਾਕੂਆਂ ਨੇ ਮੈਨੂੰ ਲੁੱਟ ਲਿਆ, ਆਹ ਤੇਰੇ ਸ਼ਹਿਰ ਦੇ ਨੇੜੇ ਹੀ ਡਾਕੂ ਨੇ। ਉਹ ਮੇਰਾ ਧਨ ਤੇ ਹੋਰ ਸਾਰੇ ਸਾਥੀਆਂ ਨੂੰ ਲੁੱਟ ਕੇ ਲਿਜਾ ਰਹੇ ਨੇ। ਕ੍ਰਿਪਾ ਕਰ, ਸਿਪਾਹੀ ਭੇਜ। ਰਾਜਾ ਨਹੀਂ ਭੇਜ ਰਿਹਾ। 15 ਮਿੰਟ ਉਹ ਕਹਿੰਦਾ ਰਿਹਾ ਤੇ ਅਖੀਰ 15 ਮਿੰਟ ਬਾਅਦ ਉਸ ਨੇ ਬਹੁਤ ਕ੍ਰੋਧਿਤ ਹੋ ਕੇ ਬਹੁਤ ਭੈੜੇ ਸ਼ਬਦ ਵਰਤਣੇ ਸ਼ੁਰੂ ਕਰ ਦਿਤੇ ਕਿ ਕਿਹੋ ਜਿਹਾ ਰਾਜਾ ਹੈ, ਕਿਹੋ ਜਿਹਾ ਬੋਲਾ ਹੈ, ਸੁਣਦਾ ਹੈ ਪਰ ਕੁਝ ਨਹੀਂ ਕਰਦਾ, ਇਸ ਦੇ ਨਾਲੋਂ ਪਾਪੀ ਬੰਦਾ ਹੋਰ ਕੌਣ ਹੋ ਸਕਦਾ ਹੈ। ਦੁਨੀਆਂ ਵਿਚ ਜਿਹੜਾ ਫਰਿਆਦ ਨਾ ਸੁਣੇ। ਧਿਆਨ ਤਕ ਨਹੀਂ ਦਿਤਾ, ਟੱਸ ਤੋਂ ਮੱਸ ਨਹੀਂ ਹੁੰਦਾ, ਪੱਥਰ ਹੋਇਆ ਖੜ੍ਹਾ ਹੈ। ਅੱਧਾ ਘੰਟਾ ਜਦੋਂ ਬੀਤ ਗਿਆ ਇਸੇ ਤਰ੍ਹਾਂ, ਉਸ ਵੇਲੇ ਅਸ਼ਟਾਵਕਰ ਨੇ ਉਸ ਦੇ ਚਿਹਰੇ ਨੂੰ ਪੜ੍ਹਿਆ ਤੇ ਇਸ ਗੱਲ ਨੂੰ ਜਾਣ ਗਏ ਕਿ ਹਾਂ, ਸੱਚਮੁੱਚ ਇਸ ਨੇ ਤਿੰਨ ਚੀਜ਼ਾਂ -

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***
***ਪੰਨਾ - 610***

ਅਰਪਨ ਕਰ ਦਿਤੀਆਂ ਹਨ ਹੈ ਤੇ ਹੁਣ ਇਸ ਨੂੰ ਉਹ ਅਵਸਥਾ ਪ੍ਰਾਪਤ ਹੋ ਗਈ ਹੈ ਜਿਸ ਅਵਸਥਾ ਬਾਰੇ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ -

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥***
***ਪੰਨਾ - 633***

ਇਹ ਸਾਰੀਆਂ ਦ੍ਵੰਦ ਦੀਆਂ ਅਵਸਥਾਵਾਂ ਖਤਮ ਹੋ ਗਈਆਂ ਇਸ ਦੀਆਂ। ਉਸ ਵੇਲੇ ਉਸਨੇ ਕਿਹਾ, "ਰਾਜਨ! ਘੋੜਾ ਛੱਡ ਦੇ।"

ਚੜ੍ਹਨ ਦੀ ਲੋੜ ਨਹੀਂ ਪਈ, ਰਕਾਬ ਵਿਚ ਪੈਰ ਰੱਖਣ ਦੀ ਲੋੜ ਨਹੀਂ ਪਈ। ਘੋੜਾ ਛਡਾ ਕੇ ਤਖਤ ਤੇ ਬਿਠਾ ਦਿਤਾ। ਰਾਜਾ ਤਖਤ ਤੇ ਬੈਠ ਗਿਆ।

ਅਸ਼ਟਾਵਕਰ ਨੇ ਕਿਹਾ, ਰਾਜਨ! ਜਿਹੜਾ ਤੇਰਾ ਮਨ ਹੈ, ਹੁਣ ਮੈਂ ਤੇਰੇ ਸਰੀਰ ਵਿਚ ਇਸ ਨੂੰ ਵਾਪਸ ਭੇਜਦਾ ਹਾਂ ਤੇ ਤੇਰਾ ਧਨ ਵੀ ਤੇਰੇ ਸਰੀਰ ਨੂੰ ਵਾਪਸ ਦਿੰਦਾ ਹਾਂ, ਸਰੀਰ ਨੂੰ ਵੀ ਮੈਂ ਤੇਰੇ ਨੂੰ ਤੈਨੂੰ ਵਾਪਸ ਦਿੰਦਾ ਹਾਂ ਤੇ ਇਸ ਦੇ ਨਾਲ ਹੁਣ ਤੂੰ ਰਾਜ ਕਰ ਤੇ ਜੋ ਵਿਧਾਨ ਹੈ ਉਸ ਦੇ ਮੁਤਾਬਿਕ ਚੱਲ।

ਉਸ ਵੇਲੇ ਰਾਜੇ ਜਨਕ ਨੇ ਰਾਜ ਕਰਿਆ ਜਿਸ ਬਾਰੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ -

***ਭਗਤੁ ਵਡਾ ਰਾਜਾ ਜਨਕੁ ਹੈ***
***ਗੁਰਮੁਖਿ ਮਾਇਆ ਵਿਚਿ ਉਦਾਸੀ॥***
***ਭਾਈ ਗੁਰਦਾਸ ਜੀ, ਵਾਰ 10/5***

ਮਾਇਆ ਵਿਚ ਉਦਾਸ ਕਿਉਂ ਹੋ ਗਿਆ ਕਿਉਂਕਿ

(ਬਾਕੀ ਪੰਨਾ 60 ਤੇ)

# ਸੰਤ ਤੁਮਾਰੇ ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ-58)*

## ਚੰਡੀਗੜ੍ਹ ਸਰਵਿਸ ਭਗਤੀ ਦੇ ਰੂਪ ਵਿਚ

ਸੰਨ 1951 ਵਿਚ ਜਦੋਂ ਆਪ ਜੀ ਪਟਿਆਲੇ ਤੋਂ ਚੰਡੀਗੜ੍ਹ ਆਏ, ਉਸ ਵੇਲੇ ਇਹ ਸ਼ਹਿਰ ਪੰਜਾਬ ਦੀ ਨਵੀਂ ਰਾਜਧਾਨੀ ਦੇ ਤੌਰ ਤੇ ਨਵਾਂ ਉਸਰ ਰਿਹਾ ਸੀ ਅਤੇ ਇਸ ਦਾ ਨਕਸ਼ਾ ਫਰਾਂਸ ਦੇ ਆਰਕੀਟੈਕਟ ਲੀ. ਕਾਰਬੂਜ਼ੀਅਰ ਨੇ ਤਿਆਰ ਕੀਤਾ। ਇਸ ਵਿਚ ਹਰ ਤਰ੍ਹਾਂ ਦੀ ਸੁਵਿਧਾ, ਹਰ ਸੈਕਟਰ ਵਿਚ ਮਾਰਕੀਟ, ਸਕੂਲ, ਪਾਰਕ ਅਤੇ ਚੌੜੀਆਂ ਸੜਕਾਂ ਦਾ ਡੀਜ਼ਾਈਨ ਤਿਆਰ ਕੀਤਾ ਗਿਆ ਸੀ। ਪਰੰਤੂ ਉਸ ਵੇਲੇ ਆਬਾਦੀ ਬਹੁਤ ਘੱਟ ਸੀ ਤੇ ਗੌਰਮਿੰਟ ਇਥੇ ਵਸੋਂ ਵਧਾਉਣ ਵਾਲੇ ਸਸਤੇ ਪਲਾਟ ਤੇ ਬਣੇ ਬਣਾਏ ਕੁਆਟਰ ਮੁਹੱਈਆ ਕਰ ਰਹੀ ਸੀ ਅਤੇ ਜਿੰਨੇ ਵੀ ਸਰਕਾਰੀ ਮੁਲਾਜ਼ਮ ਸਨ, ਉਨ੍ਹਾਂ ਦੇ ਰਹਿਣ ਵਾਸਤੇ ਮਕਾਨ ਬਣਾ ਕੇ ਦਿਤੇ ਜਾਂਦੇ ਸਨ। ਸੈਕਟਰ 22 ਅਤੇ ਸੈਕਟਰ 23 ਵਿਚ ਹੀ ਵਸੋਂ ਜ਼ਿਆਦਾ ਸੀ ਅਤੇ ਇਥੇ ਦੀਆਂ ਮਾਰਕੀਟਾਂ ਬਣ ਗਈਆਂ ਸਨ ਪਰੰਤੂ ਮੱਧਯ ਮਾਰਗ ਤੋਂ ਪਾਰ 2 ਸੈਕਟਰ ਵਿਚ ਮਨਿਸਟਰਾਂ ਦੀਆਂ ਕੋਠੀਆਂ, ਸੈਕਟਰ 3 ਵਿਚ ਐਮ. ਐਲ. ਏ. ਫਲੈਟ, 4 ਤੋਂ 8 ਸੈਕਟਰਾਂ ਵਿਚ ਟਾਂਵੀਂ ਟਾਂਵੀਂ ਵਸੋਂ ਸੀ। ਸੈਕਟਰ 15 ਤੋਂ 16 ਵਿਚ ਵੀ ਟਾਂਵੇਂ ਟਾਂਵੇਂ ਮਕਾਨ ਸਨ। ਸੈਕਟਰ 14 ਵਿਚ ਪੰਜਾਬ ਯੂਨੀਵਰਸਿਟੀ ਅਤੇ ਸੈਕਟਰ 12 ਵਿਚ ਪੀ.ਜੀ.ਆਈ. ਦੀ ਉਸਾਰੀ ਵੀ ਹੋ ਰਹੀ ਸੀ। ਪੰਜਾਬ ਸਿਵਲ ਸਕੱਤਰੇਤ ਅਤੇ ਪੰਜਾਬ ਹਾਈ ਕੋਰਟ ਦੀਆਂ ਇਮਾਰਤਾਂ ਪਹਿਲਾਂ ਹੀ ਬਣ ਚੁਕੀਆਂ ਸਨ ਅਤੇ ਇਥੇ ਸਾਰੇ ਮਹਿਕਮਿਆਂ ਦੇ ਅਫਸਰ ਤੇ ਅਮਲਾ ਤਾਇਨਾਤ ਸੀ ਜੋ ਹਰ ਰੋਜ਼ ਕੰਮ ਕਾਰ ਤੇ ਆਉਂਦੇ ਜਾਂਦੇ। ਸੋ ਇਸ ਤਰ੍ਹਾਂ ਕਰਕੇ ਸਾਰੀ ਰੌਣਕ ਕੇਵਲ ਸਰਕਾਰੀ ਮੁਲਾਜ਼ਮਾਂ ਤੇ ਅਫਸਰਾਂ ਦੀ ਸੀ। ਬਾਬਾ ਜੀ ਵੀ ਪਰਿਵਾਰ ਸਮੇਤ ਚੰਡੀਗੜ੍ਹ ਪਹੁੰਚ ਗਏ ਜਿਥੇ ਉਨ੍ਹਾਂ ਨੂੰ 23 ਸੈਕਟਰ ਵਿਚ ਮਕਾਨ ਦੀ ਅਲਾਟਮੈਂਟ ਹੋ ਚੁਕੀ ਸੀ। ਇਸ ਵਾਸਤੇ ਆਪ ਨੂੰ ਇਸ ਪੱਖੋਂ ਕੋਈ ਮੁਸ਼ਕਲ ਪੇਸ਼ ਨਾ ਆਈ। ਇਥੇ ਆਉਣ ਤੋਂ ਪਹਿਲਾਂ ਆਪ ਨੇ ਰਾੜਾ ਸਾਹਿਬ ਜਾ ਕੇ ਸੰਤ ਮਹਾਰਾਜ ਜੀ ਦੀ ਆਗਿਆ ਪ੍ਰਾਪਤ ਕਰ ਲਈ ਸੀ ਅਤੇ ਉਨ੍ਹਾਂ ਨੇ ਬਚਨ ਕੀਤਾ ਸੀ ਕਿ ਇਥੇ ਠੀਕ ਰਹੇਗਾ। ਨਾਲੇ ਬੱਚਿਆਂ ਦੀ ਪੜ੍ਹਾਈ ਵੀ ਹੋ ਜਾਵੇਗੀ ਅਤੇ ਨਵਾਂ ਸ਼ਹਿਰ ਆਬਾਦ ਹੋ ਰਿਹਾ ਹੈ, ਖੁਲ੍ਹਾ ਹੋਣ ਕਰਕੇ ਸਿਹਤ ਵਾਸਤੇ ਵੀ ਠੀਕ ਰਹੇਗਾ। ਸੈਕਟਰੀਏਟ ਵਿਚ ਆਪ ਦੀ ਪੋਸਟਿੰਗ ਨੈਚਰਲ ਕਲੈਮਟੀ (ਕੁਦਰਤੀ ਆਫਤਾਂ) ਦੇ ਮਹਿਕਮੇ ਵਿਚ ਹੋਈ। ਸਾਰਾ ਕੰਮਕਾਰ ਬੜੀ ਸਹਿਜ ਨਾਲ ਹੀ ਆਪ ਨੇ ਸਮਝ ਲਿਆ ਅਤੇ ਆਪ ਨੂੰ ਇਹ ਵੀ ਦੱਸਿਆ ਗਿਆ ਕਿ ਇਹ ਸੀਟ ਬਹੁਤ ਹੀ ਮਹੱਤਤਾ ਵਾਲੀ ਹੈ। ਪੰਜਾਬ ਵਿਚ ਆਉਂਦੇ ਹੜ੍ਹਾਂ ਕਾਰਨ ਜੋ ਨੁਕਸਾਨ ਹੁੰਦਾ ਹੈ ਉਸ ਦੇ ਬਚਾਉ ਲਈ ਪਹਿਲਾਂ ਹੀ ਕਾਰਵਾਈ ਕਰਨੀ ਪੈਂਦੀ ਹੈ ਇਸ ਕਰਕੇ ਜਿੰਨੇ ਨਦੀ ਨਾਲੇ ਤੇ ਚੋਅ ਹਨ, ਸਭ ਦੀ ਭੂਗੋਲਿਕ ਸਥਿਤੀ ਦਾ ਪਤਾ ਹੋਣ ਦੇ ਨਾਲ ਨਾਲ ਉਚੀਆਂ ਨੀਵੀਆਂ ਥਾਵਾਂ ਦਾ ਪਤਾ ਹੋਣਾ ਚਾਹੀਦਾ ਹੈ ਕਿ ਜੇਕਰ ਪਹਾੜੀ ਇਲਾਕੇ ਵਿਚ ਬਾਰਸ਼ ਹੁੰਦੀ ਹੈ ਤਾਂ ਪਾਣੀ ਦਾ ਬਹਾਵ ਕਿਸ ਪਾਸੇ ਨੂੰ ਜਾ ਕੇ ਫਸਲਾਂ ਤੇ ਪਿੰਡਾਂ ਦੀ ਆਬਾਦੀ ਦਾ ਨੁਕਸਾਨ ਕਰ ਸਕਦਾ ਹੈ। ਇਸ ਦੇ ਨਾਲ ਨਾਲ ਮੌਸਮ ਦੀ ਜਾਣਕਾਰੀ ਅਤੇ ਮੀਂਹ ਪੈਣ ਦੇ ਆਸਾਰ ਤੇ ਪ੍ਰਭਾਵ ਦਾ ਵੀ ਅਨੁਭਵ ਹੋਣਾ ਬਹੁਤ ਜ਼ਰੂਰੀ ਹੈ। ਫਾਈਲ ਉਤੇ ਨੋਟ ਚੜ੍ਹਾ ਕੇ, ਕਮਿਸ਼ਨਰ ਤੋਂ ਮਨਜ਼ੂਰੀ ਲੈ ਕੇ ਦੂਜੇ ਮਹਿਕਮਿਆਂ ਨੂੰ ਸੂਚਨਾ ਦੇਣੀ ਤੇ ਨਾਲ ਹਦਾਇਤ ਦੇਣੀ, ਇਹ ਸਾਰੇ ਕੰਮ ਇਸ ਸੀਟ ਨਾਲ ਸੰਬੰਧਤ ਸਨ। ਆਪ ਨੇ ਇਹ ਜ਼ਿੰਮੇਵਾਰੀ ਬੜੀ ਕਾਰਜ ਕੁਸ਼ਲਤਾ ਨਾਲ ਨਿਭਾਈ।

ਇਕ ਵੇਰਾਂ ਦਾ ਆਪ ਜ਼ਿਕਰ ਕਰਿਆ ਕਰਦੇ ਸਨ ਕਿ ਜੋ ਅਜਕਲ ਹਰਿਆਣਾ ਜਾਣਿਆਂ ਜਾਂਦਾ ਹੈ, ਇਹ ਤੇ ਕੁਝ ਕੁਝ ਹਿਮਾਚਲ ਵੀ ਜੋ ਪੰਜਾਬ ਦਾ ਹੀ ਹਿਸਾ ਸਨ, ਉਸ ਵੇਲੇ ਕਰਨਾਲ ਦੇ ਪਿੰਡਾਂ ਵਿਚ ਕੋਈ ਬਰਸਾਤੀ ਨਾਲਾ ਵਗਦਾ ਸੀ ਅਤੇ ਆਪ ਜੀ ਨੇ ਬਾਰਸ਼ਾਂ ਤੋਂ ਪਹਿਲਾਂ ਹੀ ਲਿਖ ਕੇ ਭੇਜ ਦਿਤਾ ਕਿ ਇਨ੍ਹਾਂ ਪਿੰਡਾਂ ਵਿਚ ਹੜ੍ਹ ਆਉਣ ਦਾ ਖਤਰਾ ਹੈ, ਫਲਾਣੀ ਤਾਰੀਖ ਤੋਂ ਪਹਿਲਾਂ ਪਹਿਲਾਂ ਪਿੰਡ ਖਾਲੀ ਕਰਵਾ ਕੇ ਪਿੰਡਾਂ ਵਾਲਿਆਂ ਨੂੰ ਸੁਰੱਖਿਅਤ ਥਾਂ ਤੇ ਭੇਜਿਆ ਜਾਵੇ। ਜਦੋਂ ਇਹ ਫਾਈਲ ਮਨਜ਼ੂਰੀ ਲਈ ਕਮਿਸ਼ਨਰ ਸਾਹਿਬ ਕੋਲ ਗਈ ਤਾਂ ਉਨ੍ਹਾਂ ਨੇ ਆਪ ਜੀ ਨੂੰ ਬੁਲਾਇਆ ਤੇ ਕਿਹਾ ਕਿ ਜੇਕਰ ਜੇਕਰ ਹੜ੍ਹ ਦਾ ਪਾਣੀ ਨਾ ਆਇਆ ਤਾਂ ਪਿੰਡਾਂ ਨੂੰ ਉਠਾਲਣ, ਉਨ੍ਹਾਂ ਨੂੰ ਸੁਰੱਖਿਅਤ ਥਾਂ ਤੇ ਭੇਜਣ ਦਾ ਤਾਂ ਬਹੁਤ ਖਰਚਾ ਹੋਵੇਗਾ ਤੇ ਫੇਰ ਦੁਬਾਰਾ ਉਨ੍ਹਾਂ ਨੂੰ ਪਿੰਡਾਂ ਵਿਚ ਵਸਾਉਣਾ ਪਵੇਗਾ। ਬਾਬਾ ਜੀ ਨੇ ਕਿਹਾ ਕਿ ਇਹ ਵੀ ਤਾਂ ਹੋ ਸਕਦਾ ਹੈ ਕਿ ਜੇ ਬਾਰਸ਼ ਕਾਰਨ ਹੜ੍ਹ ਆ ਗਿਆ ਤਾਂ ਇਹ ਸਾਰੇ ਪਿੰਡ ਰੁੜ੍ਹ ਜਾਣੇ ਹਨ ਤੇ ਕਿਤਨਾ ਮਾਲੀ ਤੇ ਜਾਨੀ ਨੁਕਸਾਨ ਹੋਵੇਗਾ ਤਾਂ ਉਸ ਦਾ ਖਰਚਾ ਹੋਣ ਵਾਲੇ ਖਰਚੇ ਤੋਂ ਕਿਤੇ ਜ਼ਿਆਦਾ ਹੋਵੇਗਾ ਤੇ ਫੇਰ ਜਿਹੜੀਆਂ ਜਾਨਾਂ ਜਾਣਗੀਆਂ, ਉਹ ਤਾਂ ਵਾਪਸ ਨਹੀਂ ਆ ਸਕਦੀਆਂ। ਅਫਸਰ ਨੂੰ ਆਪ ਨੇ ਦਲੀਲ ਦੇ ਕੇ ਮਨਾ ਲਿਆ ਤੇ ਜਿਲ੍ਹਾ ਹੈਡਕੁਆਟਰ ਵਾਲਿਆਂ ਨੇ ਵੀ ਇਹੋ

ਸਵਾਲ ਕੀਤਾ ਪਰ ਕਿਉਂਕਿ ਕਮਿਸ਼ਨਰ ਸਾਹਿਬ ਦਾ ਹੁਕਮ ਸੀ, ਕੋਈ ਨਹੀਂ ਸੀ ਟਾਲ ਸਕਦਾ। ਹੁਕਮ ਅਨੁਸਾਰ ਪਹਿਲਾਂ ਹੀ ਪਿੰਡਾਂ ਨੂੰ ਖਾਲੀ ਕਰਵਾ ਲਿਆ ਤੇ ਜੋ ਬਚਾਓ ਦੇ ਵਸੀਲੇ ਸਨ, ਸਭ ਬਾਰਸ਼ਾਂ ਤੋਂ ਪਹਿਲਾਂ ਪੂਰੇ ਕਰ ਲਏ ਗਏ। ਮਿਥੇ ਸਮੇਂ ਤੇ ਬਾਰਸ਼ ਹੋਣੀ ਸ਼ੁਰੂ ਹੋਈ, ਝੜੀ ਲੱਗ ਗਈ ਅਤੇ ਬਾਰਸ਼ ਦਾ ਇੰਨਾ ਪਾਣੀ ਇਕੱਠਾ ਹੋ ਗਿਆ ਕਿ ਉਸ ਨਾਲੇ ਵਿਚ ਹੜ੍ਹ ਆ ਗਿਆ ਤੇ ਪਾਣੀ ਨੀਵੇਂ ਥਾਵਾਂ ਤੇ ਕੰਨਟੂਰਾਂ ਵੱਲ ਵਗਣਾ ਸ਼ੁਰੂ ਹੋ ਗਿਆ। ਬਸ ਫੇਰ ਕੀ, ਜਿੰਨੇ ਪਿੰਡਾਂ ਨੂੰ ਖਾਲੀ ਕੀਤਾ ਸੀ, ਸਾਰੇ ਪਿੰਡ ਪਾਣੀ ਨਾਲ ਭਰ ਗਏ, ਮਕਾਨ ਢਹਿ ਗਏ, ਘਰਾਂ ਵਿਚ ਪਾਣੀ ਦਾਖਲ ਹੋ ਗਿਆ ਪਰ ਕਿਸੇ ਦਾ ਵੀ ਮਾਲੀ ਤੇ ਜਾਨੀ ਨੁਕਸਾਨ ਨਾ ਹੋਇਆ। ਜਿਲਾ ਅਧਿਕਾਰੀਆਂ ਨੇ ਕਮਿਸ਼ਨਰ ਸਾਹਿਬ ਨੂੰ ਚਿਠੀ ਲਿਖ ਕੇ ਧੰਨਵਾਦ ਕੀਤਾ ਕਿ ਜੇਕਰ ਤੁਸੀਂ ਸਾਨੂੰ ਸਮੇਂ ਤੋਂ ਪਹਿਲਾਂ ਖਬਰਦਾਰ ਨਾ ਕਰਦੇ ਤਾਂ ਬਹੁਤ ਜ਼ਿਆਦਾ ਮਾਲੀ ਤੇ ਜਾਨੀ ਨੁਕਸਾਨ ਹੋਣਾ ਸੀ। ਆਪ ਦੇ ਹੁਕਮ ਅਨੁਸਾਰ ਅਸੀਂ ਪਹਿਲਾਂ ਹੀ ਪਿੰਡ ਖਾਲੀ ਕਰਵਾ ਲਏ ਸਨ ਤੇ ਹੁਣ ਕੋਈ ਨੁਕਸਾਨ ਨਹੀਂ ਹੋਇਆ, ਕੇਵਲ ਖੜ੍ਹੀਆਂ ਫਸਲਾਂ ਦਾ ਨੁਕਸਾਨ ਹੋਇਐ ਅਤੇ ਮਕਾਨ ਢਹਿ ਗਏ ਹਨ ਜਿਸ ਦਾ ਮੁਆਵਜ਼ਾ ਮਿਥੀ ਕੀਮਤ ਅਨੁਸਾਰ ਦੇ ਦਿਤਾ ਜਾਵੇਗਾ। ਜਦੋਂ ਇਹ ਚਿੱਠੀ ਕਮਿਸ਼ਨਰ ਪਾਸ ਪੁਜੀ ਤਾਂ ਉਨ੍ਹਾਂ ਨੇ ਬਾਬਾ ਜੀ ਨੂੰ ਉਨ੍ਹਾਂ ਦੇ ਅਨੁਭਵ ਤੇ ਤੁਰੰਤ ਕਾਰਵਾਈ ਲਈ ਸ਼ਾਬਾਸ਼ ਦਿਤੀ।

ਦਫਤਰ ਦਾ ਟਾਈਮ ਭਾਵੇਂ ਸਵੇਰ 9.00 ਵਜੇ ਤੋਂ ਸ਼ਾਮ 5.00 ਵਜੇ ਤੱਕ ਦਾ ਸੀ ਪਰੰਤੂ ਆਪ ਜੀ ਰਾਤ ਦੇ 9-10 ਵਜੇ ਤਕ, ਕਈ ਦਫਾ ਰਾਤ ਦੇ 11 ਵਜੇ ਦਫਤਰ ਤੋਂ ਜਾਇਆ ਕਰਦੇ, ਇਸ ਤਰ੍ਹਾਂ ਕੰਮ ਕਰਦੇ ਰਹਿੰਦੇ ਸੀ ਤੇ ਜਦ ਤਕ ਮੇਜ਼ ਤੋਂ ਸਾਰੀਆਂ ਫਾਈਲਾਂ ਭੁਗਤ ਨਹੀਂ ਸਨ ਜਾਂਦੀਆਂ, ਉਦੋਂ ਤਕ ਬੈਠੇ ਰਹਿੰਦੇ ਸੀ। ਆਪ ਦੇ ਸਾਥੀ ਅਤੇ ਸੁਪ੍ਰਡੈਂਟ ਵਗੈਰਾ ਸਾਰੇ ਹੈਰਾਨ ਸਨ ਕਿ ਇਹਨਾਂ ਦਾ ਕੰਮ ਕਦੀ ਵੀ ਪੈਂਡਿੰਗ ਨਹੀਂ ਹੁੰਦਾ, ਰੋਜ਼ ਦਾ ਰੋਜ਼ ਕੰਮ ਮੁਕਾ ਕੇ ਘਰ ਜਾਂਦੇ ਹਨ। ਕਈ ਤਾਂ ਇਸ ਗੱਲੋਂ ਨਰਾਜ਼ ਵੀ ਸਨ ਕਿ ਇਹ ਇੰਨਾਂ ਜ਼ਿਆਦਾ ਕੰਮ ਕਿਉਂ ਕਰਦੇ ਹਨ ਕਿਉਂਕਿ ਉਹਨਾਂ ਨੂੰ ਆਪਣੇ ਅਫਸਰ ਵਲੋਂ ਡਾਂਟ ਪਿਆ ਕਰਦੀ ਸੀ, ਪਰੰਤੂ ਆਪ ਆਪਣੀ ਮਸਤੀ ਵਿਚ ਸਾਰਾ ਕੰਮ ਕਰ ਦਿਆ ਕਰਦੇ ਸਨ। ਇਕ ਦੋ ਸਾਥੀ ਤਾਂ ਆਪ ਦੇ ਬਹੁਤ ਨੇੜਲੇ ਸਨ ਜਿਨ੍ਹਾਂ ਨੂੰ ਆਪ ਬਾਰੇ ਪਤਾ ਸੀ ਕਿ ਆਪ ਜੀ ਤਾਂ ਨਾਮ ਦੇ ਰਸੀਏ ਹਨ ਅਤੇ ਸਵਾਸ ਸਵਾਸ ਨਾਮ ਜਪਦੇ ਹਨ ਪਰੰਤੂ ਉਹ ਹੈਰਾਨ ਸਨ ਕਿ ਇਹ ਹਰ ਵਕਤ ਤਾਂ ਫਾਈਲਾਂ ਦੇ ਪੜ੍ਹਨ ਤੇ ਲਿਖਣ ਵਿਚ ਲੱਗੇ ਰਹਿੰਦੇ ਹਨ ਤੇ ਫੇਰ ਨਾਮ ਕਿਹੜੇ ਵੇਲੇ ਤੇ ਕਿਵੇਂ ਜਪਦੇ ਹੋਣਗੇ? ਇਸ ਬਾਰੇ ਪੁਛਣਾ ਚਾਹੀਦਾ ਹੈ। ਆਪ ਜੀ ਨੂੰ ਇਹੋ ਸਵਾਲ ਉਨ੍ਹਾਂ ਨੇ ਕੀਤਾ। ਬਾਬਾ ਜੀ ਕਹਿਣ ਲੱਗੇ, ਤੁਸੀਂ ਮੈਨੂੰ ਓਹੀ ਸਵਾਲ ਕੀਤਾ ਹੈ ਜੋ ਭਗਤ ਤ੍ਰਿਲੋਚਨ ਜੀ ਨੇ ਭਗਤ ਨਾਮਦੇਵ ਜੀ ਨੂੰ ਕੀਤਾ ਸੀ। ਪੁੱਛਣ ਲੱਗੇ, ਉਨ੍ਹਾਂ ਨੇ ਕੀ ਸਵਾਲ ਕੀਤਾ ਸੀ?

***ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥***
***ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥***

***ਪੰਨਾ - 1376***

ਤ੍ਰਿਲੋਚਨ ਜੀ ਕਹਿਣ ਲੱਗੇ ਕਿ ਮੈਂ ਸੁਣਿਆ ਸੀ ਕਿ ਨਾਮ ਦੇਵ ਜੀ ਬਹੁਤ ਵੱਡੇ ਪ੍ਰਭੂ ਦੇ ਭਗਤ ਹਨ ਤੇ ਹਰ ਵਕਤ ਸਿਮਰਨ, ਭਜਨ ਕਰਦੇ ਰਹਿੰਦੇ ਹਨ ਪਰ ਮੈਂ ਇਥੇ ਆ ਕੇ ਦੇਖਿਆ ਕਿ ਇਨ੍ਹਾਂ ਦੇ ਦੁਆਲੇ ਤਾਂ ਗਾਹਕਾਂ ਦੀ ਭੀੜ ਲੱਗੀ ਹੋਈ ਹੈ। ਕੋਈ ਪੈਸੇ ਦੇ ਰਿਹਾ ਹੈ, ਕੋਈ ਚੰਦੇ ਛਾਪਣ ਵਾਸਤੇ ਕਹਿ ਰਿਹਾ ਹੈ, ਕਿਸੇ ਗਾਹਕ ਨੂੰ ਛਾਪੇ ਹੋਏ ਚੰਦੇ ਫੜਾ ਰਹੇ ਹਨ, ਇਨ੍ਹਾਂ ਨੂੰ ਤਾਂ ਕੰਮ ਵਿਚੋਂ ਹੀ ਫੁਰਸਤ ਨਹੀਂ, ਇਹ ਤਾਂ ਬੱਸ ਮਾਇਆ ਦੇਣ ਲੈਣ ਦਾ ਹੀ ਵਣਜ ਕਰ ਰਹੇ ਹਨ, ਨਾਮ ਸਿਮਰਨ ਤਾਂ ਬਹੁਤ ਦੂਰ ਦੀ ਗੱਲ ਹੈ। ਇਸ ਤਰ੍ਹਾਂ ਦੇ ਵਿਚਾਰ ਭਗਤ ਤ੍ਰਿਲੋਚਨ ਜੀ ਦੇ ਮਨ ਵਿਚ ਆ ਰਹੇ ਹਨ ਤੇ ਉਹ ਇਕ ਪਾਸੇ ਹੋ ਕੇ ਬੈਠੇ ਸਭ ਕੁਝ ਦੇਖ ਰਹੇ ਹਨ। ਜਦੋਂ ਗਾਹਕਾਂ ਦੀ ਭੀੜ ਘੱਟ ਹੋਈ, ਇਕ ਦੋ ਰਹਿ ਗਏ ਤਾਂ ਨਾਮਦੇਵ ਜੀ ਨੇ ਦੇਖਿਆ ਕਿ ਇਹ ਪ੍ਰੇਮੀ ਵੀ ਬੈਠੇ ਹਨ। ਕਹਿਣ ਲੱਗੇ ਆਓ, ਭਗਤ ਜੀ, ਤੁਸੀਂ ਵੀ ਦਸੋ ਕੀ ਕੰਮ ਆਏ ਸੀ, ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ। ਭਗਤ ਤ੍ਰਿਲੋਚਨ ਜੀ ਕਹਿਣ ਲੱਗੇ ਕਿ ਮੈਂ ਤਾਂ ਤੁਹਾਡੀ ਮਹਿਮਾ ਸੁਣ ਕੇ ਦਰਸ਼ਨ ਕਰਨ ਆਇਆ ਸੀ ਪਰ ਇਥੇ ਆ ਕੇ ਦੇਖਿਆ, ਤੁਸੀਂ ਤਾਂ ਨਾਮ ਜਪਣ ਦੀ ਥਾਂ ਤੇ ਮਾਇਆ ਵਿਚ ਖਚਤ ਹੋਏ ਪਏ ਹੋ, ਮੈਨੂੰ ਇਹ ਦੱਸਣ ਦੀ ਕ੍ਰਿਪਾਲਤਾ ਕਰੋ ਕਿ ਤੁਸੀਂ ਨਾਮ ਕਿਹੜੇ ਵੇਲੇ ਜਪਦੇ ਹੋ? ਨਾਮਦੇਵ ਜੀ ਹੱਸ ਪਏ ਤੇ ਕਹਿਣ ਲਗੇ, "ਨਾਮ ਦਾ ਸੰਬੰਧ ਸਰੀਰ ਨਾਲ ਨਹੀਂ, ਚਿਤ ਨਾਲ ਹੋਇਆ ਕਰਦਾ ਹੈ। ਤੁਸੀਂ ਮੈਨੂੰ ਦੇਖਿਐ ਕਿ ਮੈਂ ਹੱਥਾਂ ਨਾਲ ਗਾਹਕਾਂ ਕੋਲੋਂ ਲੈਣ ਦੇਣ ਕਰ ਰਿਹਾ ਸੀ ਪਰ ਮੇਰਾ ਮਨ ਤਾਂ ਪ੍ਰਭੂ ਨਾਲ ਲੱਗਿਆ ਹੋਇਆ ਸੀ।" ਤ੍ਰਿਲੋਚਨ ਜੀ ਕਹਿਣ ਲੱਗੇ, "ਇਹ ਕਿਵੇਂ ਹੋ ਸਕਦਾ ਹੈ ਕਿ ਹੱਥ ਕੰਮ ਕਰਨ ਅਤੇ ਚਿਤ ਪ੍ਰਭੂ ਨਾਲ ਲੱਗਿਆ ਹੋਵੇ? ਕਹਿਣ ਲੱਗੇ, "ਭਗਤ ਜੀ! ਤੁਸੀਂ ਬੀਬੀਆਂ ਨੂੰ ਪਿੰਡਾਂ ਵਿਚ ਸਿਰ ਤੇ ਦੋ ਦੋ ਘੜੇ ਪਾਣੀ ਦੇ ਰੱਖ ਕੇ ਤੁਰਦਿਆਂ ਦੇਖਿਆ ਹੋਵੇਗਾ ਕਿ ਉਹ ਆਪਸ ਵਿਚ ਗੱਲਾਂ ਵੀ ਕਰਦੀਆਂ ਰਹਿੰਦੀਆਂ ਹਨ ਪਰੰਤੂ ਉਨ੍ਹਾਂ ਦਾ ਚਿਤ ਘੜਿਆਂ ਵਿਚ ਹੁੰਦਾ ਹੈ ਕਿ ਕਿਤੇ ਸਿਰ ਤੋਂ ਘੜਾ ਨਾ ਡਿਗ ਪਵੇ, ਅੰਦਰੋਂ ਸਾਵਧਾਨ ਹੁੰਦੀਆਂ ਹਨ।

ਜਿਵੇਂ ਇਕ ਤਾਜ਼ੀ ਸੂਈ ਹੋਈ ਗਊ ਜਦੋਂ ਖੇਤ ਵਿਚ ਘਾਹ ਚਰ ਰਹੀ ਹੁੰਦੀ ਹੈ ਤਾਂ ਉਹ ਥੋੜ੍ਹੀ ਦੇਰ ਬਾਅਦ ਮੂੰਹ ਚੁਕ ਕੇ ਪਿੰਡ ਵੱਲ ਨੂੰ ਦੇਖ ਕੇ ਰੰਭਦੀ ਹੈ ਕਿਉਂਕਿ

ਉਹ ਘਾਹ ਤਾਂ ਦੂਰ ਖੇਤ ਵਿਚ ਚਰ ਰਹੀ ਹੈ ਪਰੰਤੂ ਉਸਦਾ ਧਿਆਨ ਛੋਟੇ ਬਛੜੇ ਵਲ ਹੋਇਆ ਕਰਦਾ ਹੈ। ਬੱਚੇ ਪਤੰਗ ਨੂੰ ਅਸਮਾਨ ਵਿਚ ਉਡਾ ਰਹੇ ਹੁੰਦੇ ਹਨ। ਉਨ੍ਹਾਂ ਦਾ ਧਿਆਨ ਤਾਂ ਪਤੰਗ ਵੱਲ ਹੁੰਦਾ ਹੈ ਪਰੰਤੂ ਆਪਸ ਵਿਚ ਗਲ ਬਾਤ ਵੀ ਕਰਦੇ ਰਹਿੰਦੇ ਹਨ। ਇਕ ਸੁਨਿਆਰਾ ਜੋ ਸੋਨੇ ਦੇ ਗਹਿਣਿਆਂ ਦੀ ਘਾੜਤ ਕਰ ਰਿਹਾ ਹੈ, ਉਸ ਪਾਸ ਕੋਈ ਗਾਹਕ ਆ ਜਾਵੇ ਤਾਂ ਉਹ ਉਸੇ ਤਰ੍ਹਾਂ ਕੰਮ ਕਰਦਾ ਹੋਇਆ ਵੀ ਉਸ ਨਾਲ ਗਲਬਾਤ ਕਰਦਾ ਰਹਿੰਦਾ ਹੈ ਪਰੰਤੂ ਉਸ ਦਾ ਧਿਆਨ ਗਹਿਣੇ ਵੱਲ ਹੁੰਦਾ ਹੈ ਜਿਸ ਦੀ ਉਹ ਘਾੜਤ ਘੜ ਰਿਹਾ ਹੁੰਦਾ ਹੈ। ਇਸ ਪ੍ਰਸੰਗ ਵਿਚ ਨਾਮਦੇਵ ਜੀ ਦਾ ਸ਼ਬਦ ਇਸ ਪ੍ਰਕਾਰ ਹੈ –

***ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ।।***
***ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ।।***
***ਮਨੁ ਰਾਮ ਨਾਮਾ ਬੇਧੀਅਲੇ॥***
***ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥***
***ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥***
***ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥***
***ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥***
***ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥***
***ਪੰਨਾ – 972***

ਨਾਮਦੇਵ ਜੀ ਕਹਿਣ ਲੱਗੇ, "ਤ੍ਰਿਲੋਚਨ ਜੀ! ਮੈਂ ਵੀ ਇਸੇ ਤਰ੍ਹਾਂ ਨਾਲ ਹੱਥਾਂ ਨਾਲ ਕੰਮ ਕਰਦਾ ਹਾਂ ਅਤੇ ਮੇਰਾ ਚਿਤ ਉਸ ਪ੍ਰਭੂ ਨਾਲ ਲੱਗਿਆ ਰਹਿੰਦਾ ਹੈ।" ਇਹ ਬਚਨ ਸੁਣ ਕੇ ਤ੍ਰਿਲੋਚਨ ਜੀ ਦੀ ਤਸੱਲੀ ਹੋ ਗਈ। ਕਹਿਣ ਲੱਗੇ ਠੀਕ ਹੈ ਜਿਸ ਦੀ ਬਿਰਤੀ ਦਾ ਨਿਵਾਸ ਨਾਮ ਵਿਚ ਹੋ ਜਾਵੇ, ਦ੍ਰਿੜ੍ਹ ਹੋ ਜਾਵੇ, ਉਹ ਹਰ ਵਕਤ ਪ੍ਰਭੂ ਦੇ ਧਿਆਨ ਵਿਚ ਰਹਿ ਸਕਦਾ ਹੈ।

ਨਾਮ ਪਹਿਲੇ ਪਹਿਲ ਜਪਣਾ ਪੈਂਦਾ ਹੈ। ਫਿਰ ਨਾਮ ਅੰਦਰੋਂ ਪ੍ਰਗਟ ਹੋ ਜਾਂਦਾ ਹੈ ਅਤੇ ਨਿਰੰਤਰ ਚਲਦਾ ਰਹਿੰਦਾ ਹੈ। ਮਨ ਵਿਚ ਭਾਵਨਾ ਉਸ ਪ੍ਰਭੂ ਨੂੰ ਚੇਤੇ ਰੱਖਣ ਦੀ, ਭਾਵ ਚਿਤ ਵਿਚ ਰੱਖਣ ਦੀ ਹੋਣੀ ਚਾਹੀਦੀ ਹੈ, ਉਸ ਨੂੰ ਭੁਲਾਉਣ ਦੀ ਨਹੀਂ। ਜਦੋਂ ਇਸ ਤਰ੍ਹਾਂ ਨਾਲ ਮਨ ਦਾ ਝੁਕਾਅ ਹੋ ਜਾਵੇ ਤਾਂ ਫੇਰ ਪ੍ਰਭੂ ਵਿਸਰਿਆ ਨਹੀਂ ਕਰਦਾ। ਸਾਥੀ ਕਹਿਣ ਲੱਗੇ ਕਿ ਇਹ ਤਾਂ ਗੱਲ ਸਾਡੇ ਸਮਝ ਵਿਚ ਆ ਗਈ। ਪਰ ਇਥੇ ਅਸੀਂ ਦੇਖਿਐ ਕਿ ਕਈ ਪ੍ਰੇਮੀ ਆਪ ਦੀ ਮਿਹਨਤ ਤੇ ਕਾਰਜ ਕੁਸ਼ਲਤਾ ਨੂੰ ਦੇਖ ਕੇ ਐਸਾ ਸੋਚਦੇ ਹਨ ਕਿ ਕਮਿਸ਼ਨਰ ਸਾਹਿਬ ਹਮੇਸ਼ਾ ਆਪ ਨੂੰ ਹੀ ਕਿਉਂ ਯਾਦ ਕਰਦੇ ਹਨ, ਆਪ ਤੋਂ ਹੀ ਕਿਉਂ ਸਲਾਹ ਲੈਂਦੇ ਹਨ। ਬਾਬਾ ਜੀ ਕਹਿਣ ਲੱਗੇ, "ਇਸ ਵਿਚ ਮੇਰਾ ਕੀ ਕਸੂਰ ਹੈ, ਜਿਹੜਾ ਬੰਦਾ ਮਿਹਨਤ ਕਰਦਾ ਹੈ, ਦੂਜੇ ਨੂੰ ਉਸ ਦੀ ਪ੍ਰਸੰਸਾ ਕਰਨੀ ਬਨਦੀ ਹੈ ਤੇ ਉਸ ਨਾਲ ਮਿਤਰਤਾ ਕਰਨੀ ਬਨਦੀ ਹੈ ਤੇ ਪਿਆਰ ਨਾਲ ਉਸ ਹੁਨਰ ਅਤੇ ਗੁਣ ਨੂੰ ਖੁਦ ਵੀ ਅਪਨਾਉਣਾ ਚਾਹੀਦਾ ਹੈ, ਫੇਰ ਆਪਣੀ ਵੀ ਤਰੱਕੀ ਹੋ ਜਾਂਦੀ ਹੈ। ਪਰ ਈਰਖਾ ਕਰਨ ਨਾਲ, ਈਰਖਾਲੂ ਆਪਣਾ ਨੁਕਸਾਨ ਆਪ ਹੀ ਕਰਦਾ ਹੈ। ਇਸ ਈਰਖਾ ਨੂੰ ਗੁਰੂ ਮਹਾਰਾਜ ਜੀ ਨੇ 'ਤਾਤਿ ਪਰਾਈ' ਕਿਹਾ ਹੈ। ਜਿਸ ਦੇ ਅੰਦਰ ਇਹ ਈਰਖਾ ਦੀ ਬੀਮਾਰੀ ਹੋਵੇ, ਉਸ ਦਾ ਕਦੀ ਵੀ ਭਲਾ ਨਹੀਂ ਹੋਇਆ ਕਰਦਾ ਭਾਵੇਂ ਉਹ ਕਿਤਨੇ ਹੀ ਨੇਕ ਕੰਮ ਕਰੇ, ਭਜਨ ਬੰਦਗੀ ਕਰੇ।

***ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਕਾ ਕਦੇ ਨ ਹੋਵੀ ਭਲਾ॥***
***ਪੰਨਾ – 308***

ਇਸ ਈਰਖਾ ਰੂਪੀ ਬੀਮਾਰੀ ਨੂੰ ਹੋਰ ਗਹਿਰਾਈ ਨਾਲ ਸਮਝਣ ਲਈ ਬਾਬਾ ਜੀ ਇਥੇ ਹਾਸ ਰਸ ਦੀ ਵਿਅੰਗਮਈ ਕਥਾ ਦਾ ਜ਼ਿਕਰ ਕਰਿਆ ਕਰਦੇ ਸਨ ਕਿ ਈਰਖਾਲੂ ਬੰਦਾ ਇਸ ਵੇਗ ਵਿਚ ਆ ਕੇ ਕਿਥੋਂ ਤਕ, ਕੀ ਕਰ ਗੁਜ਼ਰਦਾ ਹੈ। ਇਕ ਵੇਰਾਂ ਇਕ ਗਰੀਬ ਬੰਦਾ ਜਿਸ ਦੇ ਘਰ ਦੀ ਹਾਲਤ ਐਨੀ ਪਤਲੀ ਸੀ ਕਿ ਦੋ ਵਕਤ ਦੀ ਰੋਟੀ ਦਾ ਗੁਜ਼ਾਰਾ ਵੀ ਕਰਨਾ ਮੁਸ਼ਕਲ ਸੀ। ਉਹ ਇਕ ਸਾਧੂ ਕੋਲ ਚਲਿਆ ਗਿਆ ਤੇ ਹਰ ਰੋਜ਼ ਉਹਨਾਂ ਦੀ ਸੇਵਾ ਕਰਿਆ ਕਰੇ, ਸਾਰਾ ਕੰਮ ਕਰਕੇ ਤੇ ਮੁੱਠੀ-ਚਾਪੀ ਵੀ ਕਰਿਆ ਕਰੇ। ਜਦੋਂ ਇਕ ਦੋ ਮਹੀਨੇ ਬੀਤੇ ਤੇ ਸੰਤਾਂ ਨੇ ਪੁਛਿਆ, ਪ੍ਰੇਮੀਆਂ! ਤੇਰਾ ਕੀ ਮਨੋਰਥ ਹੈ ਜੋ ਤੂੰ ਹਰ ਰੋਜ਼ ਇਥੇ ਸੇਵਾ ਵਿਚ ਹਾਜ਼ਰ ਹੁੰਦਾ ਹੈਂ। ਕਹਿਣ ਲੱਗਾ ਕਿ ਮੈਂ ਬਹੁਤ ਗਰੀਬ ਹਾਂ, ਘਰ ਵਿਚ ਦੋ ਵਕਤ ਦੀ ਰੋਟੀ ਵੀ ਨਸੀਬ ਹੋਣੀ ਮੁਸ਼ਕਲ ਹੈ ਤੇ ਮੇਰੇ ਤੇ ਕਿਰਪਾ ਕਰੋ ਕਿ ਮੇਰਾ ਗੁਜ਼ਾਰਾ ਸੌਖਾ ਚਲੇ ਅਤੇ ਗਰੀਬੀ ਦੂਰ ਹੋ ਜਾਵੇ। ਸੰਤ ਕਹਿਣ ਲੱਗੇ ਠੀਕ ਹੈ, ਆਹ ਤੈਨੂੰ ਅਸੀਂ ਸੰਖ ਦਿੰਦੇ ਹਾਂ ਤੇ ਜਦੋਂ ਇਸ ਤੋਂ ਕੁਝ ਮੰਗਣਾ ਹੋਵੇ ਤਾਂ ਥਾਂ ਲਿੱਪ ਲਿਆ ਕਰੀਂ ਅਤੇ ਇਸ ਤੋਂ ਜੋ ਚਾਹੀਦੈ, ਸੋ ਮੰਗ ਲਿਆ ਕਰੀਂ, ਤੇਰੇ ਹਾਜ਼ਰ ਹੋ ਜਾਇਆ ਕਰੇਗਾ। ਪਰ ਪ੍ਰੇਮੀਆਂ! ਇਸ ਵਿਚ ਇਕ ਦੋਸ਼ ਹੈ। ਪਰ ਅਸੀਂ ਦੋਸ਼ ਨਹੀਂ ਸਗੋਂ ਸਿਫਤ ਕਹਾਂਗੇ ਕਿ ਜੋ ਕੁਝ ਤੇਰੇ ਘਰ ਆਵੇਗਾ, ਉਸ ਤੋਂ ਦੁਗਣਾ ਤੇਰੇ ਗਵਾਂਢੀਆਂ ਦੇ ਆਪਣੇ ਆਪ ਹੀ ਆ ਜਾਇਆ ਕਰੇਗਾ। ਸੋ ਬੋਲ, ਜੇ ਇਹ ਮਨਜ਼ੂਰ ਹੈ ਤਾਂ ਤੈਨੂੰ ਇਹ ਸੰਖ ਅਸੀਂ ਦੇ ਦਿੰਦੇ ਹਾਂ। ਕਹਿਣ ਲੱਗਿਆ, "ਮਹਾਤਮਾ ਜੀ! ਮੈਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ, ਜੇ ਗਵਾਂਢੀਆਂ ਦੇ ਦੁਗਣਾ ਆ ਜਾਵੇ, ਇਸ ਵਿਚ ਕੋਈ ਗੱਲ ਨਹੀਂ। ਸੰਤ ਕਹਿਣ ਲੱਗੇ, ਠੀਕ ਹੈ, ਆਹ ਲੈ ਫੜ ਸੰਖ ਤੇ ਲੈ ਜਾ ਘਰ ਨੂੰ ਅਤੇ ਆਪਣੀ ਗਰੀਬੀ ਦੂਰ ਕਰ। ਇਹ ਬਹੁਤ ਖੁਸ਼ ਹੋਇਆ, ਚਾਂਈ ਚਾਂਈ ਘਰ ਪੁਜਾ, ਘਰਵਾਲੀ ਨੂੰ ਕਹਿਣ ਲੱਗਿਆ ਕਿ ਭਾਗਵਾਨੇ! ਜ਼ਰਾ ਥੋੜ੍ਹਾ ਜਿਹਾ ਥਾਂ ਲਿੱਪ ਦੇ, ਮੈਂ ਸੰਖ ਪੂਰਨੈ, ਤੇ ਨਾਲੇ ਜੋ ਚਾਹੀਦੈ ਉਹ ਵੀ ਦੱਸ ਦੇ। ਮੈਂ ਸੰਤਾਂ ਤੋਂ ਸੰਖ ਲਿਆਂਦੈ, ਇਸ ਤੋਂ ਜੋ ਮੰਗੀਏ ਸੋ ਮਿਲ ਜਾਵੇਗਾ। ਉਹ ਕਹਿਣ ਲੱਗੀ, ਮੈਂ ਲਿਪ ਦਿੰਦੀ ਹਾਂ ਪਰ ਘਰ ਵਿਚ ਤਾਂ ਕੋਈ ਵੀ ਚੀਜ਼ ਨਹੀਂ। ਨਾ ਅਨਾਜ ਹੈ,

ਨਾ ਡੰਗਰ ਪਸ਼ੂ ਹਨ, ਨਾ ਕਪੜੇ ਹਨ, ਨਾ ਭਾਂਡੇ ਹਨ, ਨਾ ਸੋਨੇ ਦੇ ਗਹਿਣੇ ਹਨ, ਸਾਰਾ ਕੁਝ ਹੀ ਚਾਹੀਦਾ ਹੈ। ਕਹਿਣ ਲੱਗਿਆ, "ਠੀਕ ਹੈ।" ਉਸ ਨੇ ਸੰਖ ਦੇਵਤਾ ਤੋਂ ਸਾਰੀਆਂ ਚੀਜ਼ਾਂ ਮੰਗ ਲਈਆਂ ਤੇ ਸਾਰਾ ਕੁਝ ਮਿਲ ਗਿਆ ਤੇ ਘਰ ਵਿਚ ਲਹਿਰੇ ਬਹਿਰੇ ਹੋ ਗਏ। ਜਦੋਂ ਉਸ ਪ੍ਰੇਮੀ ਦੀ ਘਰਵਾਲੀ ਬਾਹਰ ਨਿਕਲੀ ਤਾਂ ਕੀ ਦੇਖਦੀ ਹੈ ਕਿ ਗਵਾਂਢੀ ਵੀ ਖੁਸ਼ ਨਜ਼ਰ ਆ ਰਹੇ ਹਨ ਕਿਉਂਕਿ ਉਨ੍ਹਾਂ ਦੇ ਘਰ ਵੀ ਓਹੀ ਚੀਜ਼ਾਂ ਪਈਆਂ ਹਨ ਸਗੋਂ ਉਨ੍ਹਾਂ ਤੋਂ ਵੀ ਦੁਗਣੀਆਂ ਹਨ। ਇਹ ਦੇਖ ਕੇ ਦੋਵੇਂ ਜੀਅ ਬਹੁਤ ਦੁਖੀ ਹੋਏ, ਖਾਣਾ ਪੀਣਾ ਚੰਗਾ ਨਹੀਂ ਲੱਗਦਾ, ਭੁਖ ਮਰ ਗਈ ਕਿਉਂਕਿ ਈਰਖਾ ਦੀ ਬੀਮਾਰੀ ਨੇ ਜਨਮ ਲੈ ਲਿਆ। ਦੋਵੇਂ ਇਕ ਦੂਜੇ ਦੇ ਮੂੰਹ ਵੱਲ ਤੱਕੀ ਜਾਂਦੇ ਨੇ। ਘਰਵਾਲੀ ਨੇ ਪੁਛਿਆ ਕਿ ਗਵਾਂਢੀਆਂ ਦੇ ਤਾਂ ਦੂਣਾ ਮਾਲ ਪਿਐ ਜੋ ਸਾਡੇ ਘਰ ਆਇਆ। ਉਹ ਕਹਿਣ ਲੱਗਿਆ ਕਿ ਇਸ ਸੰਖ ਵਿਚ ਇਹੀ ਦੋਸ਼ ਹੈ ਕਿ ਗਵਾਂਢੀ ਦੇ ਵੀ ਦੁਗਣੀ ਚੀਜ਼ ਆਪਣੇ ਆਪ ਆ ਜਾਂਦੀ ਹੈ। ਕਹਿਣ ਲੱਗੀ, ਸੰਤਾਂ ਦੀ ਸੇਵਾ ਤਾਂ ਤੁਸੀਂ ਕੀਤੀ ਹੈ ਤੇ ਗਵਾਂਢੀ ਮੁਫਤ ਵਿਚ ਹੀ ਸਭ ਕੁਝ ਕਿਉਂ ਲੈ ਜਾਣ? ਇਹ ਸਾਰੀਆਂ ਚੀਜ਼ਾਂ ਵੀ ਸਾਨੂੰ ਹੀ ਮਿਲਣੀਆਂ ਚਾਹੀਦੀਆਂ ਹਨ। ਕਹਿਣ ਲੱਗਿਆ, ਭਾਗਵਾਨੇ! ਮੈਨੂੰ ਇਕ ਜੁਗਤ ਫੁਰ ਆਈ, ਤੂੰ ਜਲਦੀ ਥਾਂ ਲਿੱਪ ਤੇ ਮੈਂ ਸੰਖ ਪੂਰਨਾ ਹੈ। ਕਹਿਣ ਲੱਗੀ, "ਅਜੇ ਕੋਈ ਕਸਰ ਬਾਕੀ ਹੈ ਕਿ ਗਵਾਂਢੀ ਦਾ ਹੋਰ ਘਰ ਭਰਨਾ ਹੈ? ਕਹਿਣ ਲੱਗਿਆ, ਨਹੀਂ, ਤੂੰ ਦੇਖ ਤਾਂ ਸਹੀ, ਮੈਂ ਕੀ ਕਰਦਾ ਹਾਂ। ਉਸ ਨੇ ਥਾਂ ਲਿਪਿਆ, ਸੰਖ ਪੂਰਿਆ ਗਿਆ ਤੇ ਕਹਿਣ ਲੱਗਿਆ ਕਿ ਸੰਖ ਦੇਵਤਾ! ਮੇਰੇ ਘਰ ਅੱਗੇ ਇਕ ਖੂਹ ਲਗਵਾ ਦੇ। ਗਵਾਂਢੀਆਂ ਦੇ ਘਰ ਅੱਗੇ ਦੋ ਖੂਹ ਲੱਗ ਗਏ। ਫੇਰ ਕਿਹਾ ਕਿ ਐ ਸੰਖ ਦੇਵਤਾ! ਸਾਡੀ ਇਕ ਅੱਖ ਕਾਣੀ ਕਰ ਦੇ। ਗਵਾਂਢੀ ਸਾਰੇ ਹੀ ਅੰਨ੍ਹੇ ਹੋ ਗਏ ਤੇ ਘਬਰਾ ਕੇ ਬਾਹਰ ਨੂੰ ਨਿਕਲ ਰਹੇ ਹਨ ਤੇ ਜਿਹੜਾ ਵੀ ਆਉਂਦੈ, ਧੜੰਮ ਕਰਕੇ ਖੂਹ ਵਿਚ ਡਿਗ ਪੈਂਦਾ ਹੈ। ਇਹ ਦੋਵੇਂ ਜੀਅ ਕਾਣੀਆਂ ਅੱਖਾਂ ਨਾਲ ਦੇਖ ਕੇ ਖੁਸ਼ ਹੋ ਰਹੇ ਹਨ ਤੇ ਨਾਲੇ ਕਹਿੰਦੇ ਨੇ, ਹੁਣ ਆਇਆ ਸੁਆਦ, ਹੁਣ ਇਨ੍ਹਾਂ ਦਾ ਵੀ ਸਾਰਾ ਮਾਲ ਸਾਡਾ ਹੀ ਹੈ। ਸੋ ਇਹ ਈਰਖਾਲੂ ਬੰਦਿਆਂ ਦੀ ਹਾਲਤ ਹੋਇਆ ਕਰਦੀ ਹੈ।

ਅਸੀਂ ਆਪਣਾ ਕੰਮ ਇਸੇ ਤਰ੍ਹਾਂ ਈਮਾਨਦਾਰੀ ਤੇ ਤਨਦੇਹੀ ਨਾਲ ਕਰਦੇ ਰਹਿਣਾ ਹੈ ਕਿਉਂਕਿ ਇਹ ਵੀ ਗੁਰੂ ਦਾ ਕੰਮ ਹੈ, ਆਪਣੇ ਕੰਮ ਨੂੰ, ਡਿਊਟੀ ਨੂੰ ਪੂਰੀ ਤਨਦੇਹੀ ਨਾਲ ਹੀ ਕਰਨਾ ਚਾਹੀਦਾ ਹੈ, ਉਸ ਵਿਚ ਕੁਤਾਹੀ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਵੀ ਬਹੁਤ ਵੱਡੀ ਸੇਵਾ ਹੈ ਜਿਸ ਤੋਂ ਪ੍ਰਮੇਸ਼ਰ ਪ੍ਰਸੰਨ ਹੁੰਦਾ ਹੈ। ਫਰਜ਼ ਕਰੋ ਕੋਈ ਬੰਦਾ ਅੰਮ੍ਰਿਤਸਰ ਤੋਂ ਆਪਣੇ ਕੇਸ ਦਾ ਪਤਾ ਕਰਨ ਆਇਆ ਹੋਵੇ, ਉਹ ਕਿੰਨੀ ਮੁਸ਼ਕਲ ਨਾਲ ਤੇ ਕਿੰਨਾ ਕਿਰਾਇਆ ਖਰਚ ਕਰਕੇ ਪਹੁੰਚਦਾ ਹੈ। ਇਥੇ ਆ ਕੇ ਉਹ ਕਲਰਕ ਨੂੰ ਕਹਿੰਦਾ ਹੈ ਕਿ ਮੇਰੀ ਫਾਈਲ ਕੱਢ ਦਿਓ, ਅਫਸਰ ਪਾਸ ਭੇਜ ਦਿਓ। ਜੇਕਰ ਉਹ ਮੁਲਾਜ਼ਮ ਉਸ ਦਾ ਕੰਮ ਨਹੀਂ ਕਰਦਾ, ਟਾਲ ਮਟੋਲ ਕਰਦਾ ਹੈ ਤਾਂ ਉਸ ਬੰਦੇ ਨਾਲ ਬਹੁਤ ਵੱਡੀ ਬੇਇਨਸਾਫੀ ਕਰ ਰਿਹਾ ਹੈ। ਉਸਨੂੰ ਕਹਿੰਦਾ ਹੈ ਕਿ ਕਲ੍ਹ ਨੂੰ ਪਤਾ ਕਰਿਓ ਜਾਂ ਤੁਹਾਡਾ ਕੰਮ ਕਲ੍ਹ ਕਰਾਂਗਾ। ਉਸ ਬੰਦੇ ਨੂੰ ਬਹੁਤ ਮਹਿੰਗਾ ਪਵੇਗਾ, ਵਿਚਾਰਾ ਰਾਤ ਕਿਥੇ ਰਹੇਗਾ, ਪਰਸ਼ਾਦਾ ਕਿਥੇ ਛਕੇਗਾ, ਇਸ ਦੇ ਬਦਲੇ ਕਿੰਨੀ ਪਰੇਸ਼ਾਨੀ ਉਸ ਨੂੰ ਉਠਾਉਣੀ ਪਵੇਗੀ। ਜੇਕਰ ਉਸ ਦਾ ਕੰਮ ਵੇਲੇ ਸਿਰ ਹੋ ਜਾਂਦਾ ਤਾਂ ਉਹ ਸ਼ਾਮ ਨੂੰ ਹੀ ਬੱਸ ਲੈ ਕੇ ਰਾਤ ਤਕ ਘਰ ਪਹੁੰਚ ਸਕਦਾ ਸੀ। ਸੋ ਉਸ ਮੁਲਾਜ਼ਮ ਦੇ ਨਾਂਹ ਕਰਨ ਨਾਲ, ਉਸ ਦੇ ਮਾੜੇ ਰਵੱਈਏ ਨਾਲ ਉਸ ਬੰਦੇ ਨੂੰ, ਕਿੰਨਾ ਨੁਕਸਾਨ ਉਠਾਉਣਾ ਪਿਆ, ਇਸ ਬਾਰੇ ਉਸ ਮੁਲਾਜ਼ਮ ਨੂੰ ਅੰਦਾਜ਼ਾ ਲਗਾ ਕੇ ਉਸ ਦਾ ਕੰਮ ਤੁਰੰਤ ਕਰ ਦੇਣਾ ਚਾਹੀਦਾ ਹੈ।

ਇਕ ਦਿਨ ਬਾਬਾ ਜੀ ਦੇ ਕਮਿਸ਼ਨਰ ਸਾਹਿਬ ਨੇ ਇਹਨਾਂ ਨੂੰ ਦਫਤਰ ਵਿਚ ਬੁਲਾ ਕੇ ਪੁਛਿਆ ਕਿ ਮੈਂ ਹੈਰਾਨ ਹਾਂ ਕਿ ਤੁਸੀਂ ਇੰਨਾ ਕੰਮ ਕਿਸ ਤਰ੍ਹਾਂ ਕਰਦੇ ਹੋ ਜਦ ਕਿ ਤੁਹਾਡੇ ਦਫਤਰ ਦੇ ਦੂਸਰੇ ਸਾਥੀ ਪੰਜ ਵੱਜਣ ਤੋਂ 15 ਮਿੰਟ ਪਹਿਲਾਂ ਹੀ ਪਉੜੀਆਂ ਉਤਰਨੀਆਂ ਸ਼ੁਰੂ ਕਰ ਦਿੰਦੇ ਹਨ ਤੇ ਤੁਸੀਂ ਬੈਠੇ ਹੁੰਦੇ ਹੋ। ਮੈਂ ਬਹੁਤ ਵੇਰਾਂ ਇਸ ਚੀਜ਼ ਨੂੰ ਨੋਟ ਕੀਤਾ ਹੈ। ਤੁਹਾਡੇ ਟੇਬਲ ਉਤੇ ਕੋਈ ਵੀ ਫਾਈਲ ਪੈਂਡਿੰਗ ਨਹੀਂ ਹੁੰਦੀ। ਤੁਸੀਂ ਹਰ ਰੋਜ਼ ਆਪਣਾ ਕੰਮ ਸਮੇਟ ਕੇ ਜਾਂਦੇ ਹੋ। ਮੈਂ ਸੁਣਿਆਂ ਹੈ ਕਿ ਤੁਸੀਂ ਬਹੁਤ ਧਾਰਮਿਕ ਬਿਰਤੀ ਵਾਲੇ ਇਨਸਾਨ ਹੋ ਤੇ ਆਪਣੇ ਨਿਤਨੇਮ ਦੇ ਵੀ ਪੱਕੇ ਹੋ, ਫੇਰ ਵੀ ਤੁਸੀਂ ਕੰਮ ਵਿਚ ਲੱਗੇ ਰਹਿੰਦੇ ਹੋ। ਜੇਕਰ ਥੋੜ੍ਹਾ ਬਹੁਤ ਕੰਮ ਰਹਿ ਵੀ ਗਿਆ ਤਾਂ ਉਹ ਦੂਜੇ ਦਿਨ ਵੀ ਕੀਤਾ ਜਾ ਸਕਦਾ ਹੈ। ਸਾਡੇ ਧਰਮ ਵਿਚ ਸੱਚੀ ਕਿਰਤ ਨੂੰ ਬਹੁਤ ਮਹਾਨਤਾ ਦਿਤੀ ਗਈ ਹੈ। ਇਸ ਬਦਲੇ ਜੋ ਵੀ ਤਨਖਾਹ ਮਿਲਦੀ ਹੈ, ਉਸ ਨਾਲ ਬੱਚਿਆਂ ਨੂੰ ਪੜ੍ਹਾਉਣਾ, ਉਨ੍ਹਾਂ ਦਾ ਪੇਟ ਪਾਲਣ, ਗ੍ਰਹਿਸਤ ਦੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਣਾ ਅਤੇ ਵੰਡ ਕੇ ਛਕਣਾ ਸਾਡੇ ਸਤਿਗੁਰੂ ਜੀ ਨੇ ਦੱਸਿਆ ਹੈ। ਦੂਜੀ ਗਲ ਇਹ ਹੈ ਕਿ ਮੈਂ ਇਸ ਨੂੰ ਕੇਵਲ ਇਕ ਰੋਜ਼ੀ ਰੋਟੀ ਦਾ ਵਸੀਲਾ ਹੀ ਨਹੀਂ ਸਮਝਦਾ ਸਗੋਂ ਇਸ ਨੂੰ ਸੇਵਾ ਸਮਝਦਾ ਹਾਂ ਕਿਉਂਕਿ ਗੁਰੂ ਪ੍ਰਮੇਸ਼ਰ ਰੂਪ ਹੈ ਤੇ ਸਾਰਾ ਸੰਸਾਰ ਉਸ ਨੇ ਪੈਦਾ ਕੀਤਾ ਹੈ ਤੇ ਸਾਰੇ ਬੰਦੇ ਉਸ ਦੇ ਹਨ ਅਤੇ ਸਾਰੀ ਕਿਰਤ ਦਾ ਮਾਲਕ ਵੀ ਓਹੀ ਹੈ ਤੇ ਉਸ ਨੇ ਸਭ ਨੂੰ ਆਪੋ ਆਪਣੇ ਧੰਦਿਆਂ ਵਿਚ ਲਾਇਆ ਹੋਇਆ ਹੈ। ਸੋ ਇਸ ਕਰਕੇ ਇਹ ਕੰਮ ਸਰਕਾਰ ਦਾ ਨਹੀਂ ਸਗੋਂ ਆਪਣੇ ਗੁਰੂ ਦਾ ਕੰਮ ਸਮਝਦਾ ਹਾਂ ਕਿ ਇਹ ਡਿਊਟੀ ਮੈਨੂੰ ਮੇਰੇ ਪਿਆਰੇ ਨੇ ਦਿਤੀ ਹੈ। ਜਿਹੜੀ ਡਿਊਟੀ ਗੁਰੂ ਨੇ ਦਿਤੀ ਹੋਵੇ, ਭਲਾ ਉਸ ਨੂੰ ਅੱਧ ਵਿਚਾਲੇ ਛੱਡ ਕੇ ਮੈਂ ਕਿਵੇਂ ਘਰ ਜਾ ਸਕਦਾ ਹਾਂ? ਜਦੋਂ ਕੰਮ ਗੁਰੂ

ਦਾ ਸਮਝ ਕੇ ਕੀਤਾ ਜਾਵੇ ਤਾਂ ਉਹ ਕੰਮ, ਕੰਮ ਨਹੀਂ ਰਹਿੰਦਾ, ਸੇਵਾ ਬਣ ਜਾਂਦੀ ਹੈ, ਸਿਮਰਨ ਬਣ ਜਾਂਦਾ ਹੈ, ਪੂਜਾ ਬਣ ਜਾਇਆ ਕਰਦੀ ਹੈ। ਜਿਸ ਤਰ੍ਹਾਂ ਕਿ ਅੰਗਰੇਜ਼ੀ ਵਿਚ ਕਿਸੇ ਸਿਆਣੇ ਨੇ ਕਿਹਾ ਹੈ ਕਿ 'Work is worship' ਕੰਮ ਹੀ ਪੂਜਾ ਹੈ। ਇਸ ਕਰਕੇ ਕਿਰਤ ਜਿਥੇ ਰੋਜ਼ੀ ਰੋਟੀ ਦਾ ਸਾਧਨ ਹੈ, ਉਥੇ ਇਸ ਨੂੰ ਪੂਰਨ ਯੋਗਤਾ ਤੇ ਮਿਹਨਤ ਨਾਲ ਨਿਭਾਉਣ ਦੀ ਵੀ ਵੱਡੀ ਮਹੱਤਤਾ ਹੈ। ਬਾਕੀ ਜੋ ਤੁਸੀਂ ਗੁਰਦੁਆਰਾ ਸਾਹਿਬ ਦੀ ਗੱਲ ਕੀਤੀ ਹੈ, ਮੇਰਾ ਗੁਰਦੁਆਰਾ ਵੈਸੇ ਤਾਂ ਸਾਰਾ ਹੀ ਸੰਸਾਰ ਹੈ ਪਰ ਐਸ ਵੇਲੇ ਮੇਰਾ ਗੁਰਦੁਆਰਾ ਸਾਰਾ ਪੰਜਾਬ ਹੈ ਅਤੇ ਮੇਰੀ ਅਣਗਹਿਲੀ ਨਾਲ ਜੇਕਰ ਕਿਤੇ ਵੀ ਕੁਦਰਤੀ ਆਫਤ ਨਾਲ ਮਹਾਂਮਾਰੀ ਹੋ ਗਈ ਤਾਂ ਇਸ ਦੀ ਜ਼ਿੰਮੇਵਾਰੀ ਮੇਰੀ ਹੋਵੇਗੀ। ਇਹ ਜ਼ਿੰਮੇਵਾਰੀ ਮੈਂ, ਤਾਂ ਸੰਭਾਲ ਸਕਦਾ ਹਾਂ ਜੇਕਰ ਮੈਂ ਆਪਣਾ ਕੰਮ ਪੂਰਾ ਕਰਾਂਗਾ। ਜੇ ਫਾਈਲ ਤੇ ਦਸਖਤ ਹੋਣ ਉਪਰੰਤ ਵੇਲੇ ਸਿਰ ਦੂਜੇ ਮਹਿਕਮਿਆਂ ਨੂੰ ਕਾਰਵਾਈ ਲਈ ਨਹੀਂ ਭੇਜਾਂਗਾ ਤਾਂ ਦੇਰੀ ਹੋਣ ਕਰਕੇ ਕਿਸਾਨਾਂ ਦਾ ਨੁਕਸਾਨ ਹੋ ਸਕਦਾ ਹੈ, ਫਸਲਾਂ ਦਾ ਨੁਕਸਾਨ ਹੋ ਸਕਦੈ, ਆਬਾਦੀ ਦਾ ਨੁਕਸਾਨ ਹੋ ਸਕਦੈ, ਚਾਰੇ ਦਾ ਨੁਕਸਾਨ ਹੋ ਸਕਦੈ, ਖਾਦ ਸਮੱਗਰੀ ਦਾ ਨੁਕਸਾਨ ਹੋ ਸਕਦੈ, ਡੰਗਰ, ਪਸ਼ੂਆਂ ਦਾ ਨੁਕਸਾਨ ਹੋ ਸਕਦਾ ਹੈ। ਇਸ ਕਰਕੇ ਇਹੀ ਮੇਰਾ ਗੁਰਦੁਆਰਾ ਹੈ ਤੇ ਇਹ ਕੰਮ ਆਪਣੇ ਗੁਰੂ ਦਾ ਸਮਝ ਕੇ ਕਰ ਰਿਹਾ ਹਾਂ ਤੇ ਇਹੋ ਮੇਰੀ ਸੇਵਾ ਹੈ। ਬਸ ਇਹੋ ਹੀ ਲਗਨ ਹੈ ਜੋ ਮੇਰੇ ਅੰਦਰ ਇਸ ਕੰਮ ਨੂੰ ਨਿਬੇੜਨ ਦੀ ਪ੍ਰੇਰਨਾ ਦਿੰਦੀ ਰਹਿੰਦੀ ਹੈ। ਦੂਜੀ ਗਲ ਇਹ ਵੀ ਹੈ ਕਿ ਮੈਨੂੰ ਇਸ ਨਾਲ ਕੋਈ ਥਕੇਵਾਂ ਤੇ ਖੇਚਲ ਮਹਿਸੂਸ ਨਹੀਂ ਹੁੰਦੀ। ਬਾਬਾ ਜੀ ਨੇ ਦਸਿਆ ਕਿ ਹੋਰ ਵੱਡੀ ਗੱਲ ਸਮਝਣ ਯੋਗ ਹੈ ਕਿ ਜਿਹੜਾ ਬੰਦਾ ਆਪਣੀ ਡਿਊਟੀ ਪੂਰੀ ਤਰ੍ਹਾਂ ਨਹੀਂ ਨਿਭਾਉਂਦਾ, ਭਾਵੇਂ ਉਹ ਕਲਰਕ ਹੈ, ਅਫਸਰ ਹੈ, ਇੰਨਜੀਨੀਅਰ ਹੈ, ਟੀਚਰ ਹੈ ਜਾਂ ਕਿਸੇ ਹੋਰ ਕਿੱਤੇ ਨਾਲ ਸੰਬੰਧ ਰਖਦਾ ਹੈ ਤੇ ਆਪਣਾ ਸਮਾਂ ਇਧਰ ਉਧਰ ਘੁੰਮ ਕੇ ਗੱਪਾਂ ਮਾਰ ਕੇ ਗਵਾ ਦਿੰਦਾ ਹੈ, ਆਪਣਾ ਕੰਮ ਸਹੀ ਢੰਗ ਨਾਲ ਪੂਰਾ ਨਹੀਂ ਕਰਦਾ ਪਰ ਸ਼ਾਮ ਸਵੇਰੇ ਜਾ ਕੇ ਗੁਰਦੁਆਰੇ, ਮੰਦਰ ਤੇ ਗਿਰਜੇ ਵਿਚ ਜੋੜੇ ਝਾੜਦਾ ਹੈ, ਸੇਵਾ ਕਰਦਾ ਹੈ, ਉਸ ਦੀ ਸੇਵਾ ਕਦੀ ਪਰਵਾਨ ਨਹੀਂ ਹੋਇਆ ਕਰਦੀ ਕਿਉਂਕਿ ਉਹ ਆਪਣੀ ਡਿਊਟੀ ਪੂਰੀ ਨਹੀਂ ਕਰ ਰਿਹਾ। ਇਸ ਵਿਚ ਕਾਰਜ ਖੇਤਰ ਜਾਂ ਸੰਸਥਾ ਦਾ ਸੰਬੰਧ ਨਹੀਂ ਭਾਵੇਂ ਉਹ ਸਰਕਾਰੀ ਮੁਲਾਜ਼ਮ ਹੈ, ਭਾਵੇਂ ਪ੍ਰਾਈਵੇਟ ਹੈ ਜਾਂ ਕਿਸੇ ਧਾਰਮਕ ਸੰਸਥਾ ਵਿਚ ਕੰਮ ਕਰਦਾ ਹੈ। ਕਮਿਸ਼ਨਰ ਬਾਬਾ ਜੀ ਦੇ ਇਸ ਉਤਰ ਤੋਂ ਪ੍ਰਭਾਵਿਤ ਹੀ ਨਹੀਂ ਹੋਇਆ ਸਗੋਂ ਕਾਇਲ ਹੋ ਗਿਆ। ਉਸ ਨੇ ਕਿਹਾ, ਸਰਦਾਰ ਸਾਹਿਬ! ਇਥੇ ਓਵਰਟਾਈਮ ਦਾ ਕੋਈ ਪ੍ਰਬੰਧ ਨਹੀਂ ਹੈ, ਤੁਸੀਂ ਜਿੰਨਾਂ ਸਮਾਂ ਫਾਲਤੂ ਬੈਠਦੇ ਹੋ, ਲਿਖ ਲਿਆ ਕਰੋ, ਉਸ ਦੇ ਬਦਲੇ ਆਪ ਛੁਟੀ ਲੈ ਲਿਆ ਕਰੋ। ਬਾਬਾ ਜੀ ਨੇ ਸਾਫ ਨਾਂਹ ਕਰ ਦਿਤੀ। ਕਹਿਣ ਲੱਗੇ, ਓਵਰਟਾਈਮ ਜਾਂ ਛੁਟੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਜੇ ਮੈਂ ਇਹ ਲੈ ਲਿਆ ਫੇਰ ਮੇਰੀ ਸੇਵਾ ਕਾਹਦੀ ਹੋਈ? ਤਨਖਾਹ ਤਾਂ ਮੈਂ ਲੈਂਦਾ ਹੀ ਹਾਂ। ਇਸ ਕਰਕੇ ਇਹ ਸੇਵਾ ਇਸੇ ਤਰ੍ਹਾਂ ਹੀ ਮੈਨੂੰ ਕਰਦੇ ਰਹਿਣ ਦਿਓ। ਕਮਿਸ਼ਨਰ ਫਲੈਚਰ ਸਾਹਿਬ ਬਹੁਤ ਪ੍ਰਸੰਨ ਹੋਇਆ ਅਤੇ ਉਸ ਨੇ ਦੂਜੇ ਦਿਨ ਆਪਣੇ ਦਫਤਰ ਆ ਕੇ ਬਾਬਾ ਜੀ ਨੂੰ ਬੁਲਾਇਆ ਅਤੇ ਇਕ 'ਸ਼ਲਾਘਾ ਪੱਤਰ' (Appreciation Letter) ਭੇਟ ਕੀਤਾ। ਬਾਬਾ ਜੀ ਦੱਸਿਆ ਕਰਦੇ ਸਨ ਕਿ ਇਹ ਮਿਸਟਰ ਫਲੈਚਰ ਬਹੁਤ ਸਖਤ ਕਿਸਮ ਦਾ ਅਫਸਰ ਸੀ ਤੇ ਕਿਸੇ ਦੇ ਕੰਮ ਤੋਂ ਖੁਸ਼ ਨਹੀਂ ਸੀ ਹੁੰਦਾ ਬਲਕਿ ਸਭ ਨੂੰ ਡਾਂਟਦਾ ਰਹਿੰਦਾ ਸੀ। ਇਹ ਪਹਿਲਾ ਮੌਕਾ ਸੀ ਕਿ ਉਸ ਨੇ ਇਹ ਸ਼ਲਾਘਾ ਪੱਤਰ ਮੈਨੂੰ ਦਿਤਾ ਸੀ। ਸੋ ਨੇਕ ਕੰਮ ਤੇ ਕਿਰਤ ਦੇ ਮਾਮਲੇ ਵਿਚ ਆਪ ਦਾ ਕੋਈ ਜਵਾਬ ਨਹੀਂ ਸੀ। ਜਿਥੇ ਆਪਦੇ ਸਾਥੀ ਆਪ ਉਤੇ ਮਾਣ ਕਰਦੇ ਸਨ, ਉਥੇ ਅਫਸਰ ਲੋਕ ਵੀ ਪੂਰਾ ਮਾਣ ਸਤਿਕਾਰ ਕਰਦੇ ਸੀ ਕਿਉਂਕਿ ਉਹ ਜਾਣਦੇ ਸਨ ਕਿ ਇਹਨਾਂ ਨੂੰ ਜੋ ਵੀ ਕੰਮ ਸੌਂਪਿਆ ਜਾਵੇਗਾ, ਪੂਰੀ ਤਸੱਲੀ ਨਾਲ ਸਮੇਂ ਸਿਰ ਨੇਪਰੇ ਚੜ੍ਹ ਜਾਵੇਗਾ।

ਦੁਪਿਹਰ ਵੇਲੇ ਜਦੋਂ ਸਕੱਤਰੇਤ ਵਿਚ ਮੁਲਾਜ਼ਮਾਂ ਨੂੰ ਰੋਟੀ ਖਾਣ ਵਾਸਤੇ ਛੁਟੀ ਹੁੰਦੀ ਤਾਂ ਆਪ ਜੀ ਦਾ ਨਿਤ ਕਰਮ ਸੀ ਕਿ ਨਾਮ ਵਿਚ ਦਿਲਚਸਪੀ ਰੱਖਣ ਵਾਲੇ ਅਤੇ ਦੂਜੀਆਂ ਸੰਪਰਦਾਵਾਂ ਦੇ ਪ੍ਰੇਮੀ, ਸਾਰੇ ਇਕੱਠੇ ਕਰ ਲੈਂਦੇ ਸੀ, ਕਹਿੰਦੇ ਸੀ ਤੁਸੀਂ 15 ਮਿੰਟ ਵਿਚ ਪ੍ਰਸ਼ਾਦਾ ਛਕ ਲਵੋ ਤੇ ਬਾਕੀ ਦਾ ਪੌਣਾ ਘੰਟਾ ਆਪਾਂ ਸਾਰੇ ਸਤਸੰਗ ਕਰਾਂਗੇ ਜੋ ਕੇਵਲ ਨਾਮ ਤੇ ਹੀ ਵਿਚਾਰ ਕੀਤੀ ਜਾਵੇਗੀ। ਇਸ ਤਰ੍ਹਾਂ ਨਾਲ ਸਾਰੇ ਪ੍ਰੇਮੀ ਇਕੱਤਰ ਹੋ ਜਾਂਦੇ ਅਤੇ ਗੁਰਬਾਣੀ ਵਿਚਾਰ ਸ਼ੁਰੂ ਹੋ ਜਾਇਆ ਕਰਦੀ ਸੀ। ਬਾਬਾ ਜੀ ਨੇ ਸਾਰਿਆਂ ਨੂੰ ਇਹ ਚੰਗੀ ਤਰ੍ਹਾਂ ਦ੍ਰਿੜ ਕਰਵਾ ਦਿਤਾ ਸੀ ਕਿ ਸਮਾਂ ਬਹੁਤ ਕੀਮਤੀ ਹੈ ਤੇ ਇਸ ਦਾ ਵੱਧ ਤੋਂ ਵੱਧ ਲਾਭ ਲੈਣਾ ਚਾਹੀਦਾ ਹੈ, ਇਸ ਨੂੰ ਅਜਾਈਂ ਨਹੀਂ ਗਵਾਉਣਾ ਚਾਹੀਦਾ। ਪ੍ਰਭੂ ਦੇ ਨਾਮ ਬਾਰੇ, ਪ੍ਰਭੂ ਦੇ ਪਿਆਰੇ ਭਗਤਾਂ ਬਾਰੇ ਜਿੰਨਾਂ ਵੀ ਸਮਾਂ ਲੱਗ ਜਾਵੇ, ਸਫਲ ਹੋ ਜਾਂਦਾ ਹੈ ਜਿਵੇਂ ਕਿ ਪਵਿਤਰ ਫੁਰਮਾਨ ਹੈ –

***ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥***
***ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥***

***ਪੰਨਾ – 1378***



# ਸਾਈ ਨਾਮੁ ਅਮੋਲੁ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂਹਾਨੀ ਮਿਸ਼ਨ।*

**ਮਿਤੀ 27-1-97 ਨੂੰ ਪਿੰਡ ਧਮੋਟ ਵਿਖੇ ਲੱਗੇ ਦੀਵਾਨ ਵਿਚ ਪ੍ਰਾਪਤ ਹੋਏ ਪ੍ਰਵਚਨ**

*ਸ਼ਾਨ ................................।*

*ਸਤਿਨਾਮ ਸ੍ਰੀ ਵਾਹਿਗੁਰੂ॥*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*
*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,*
*ਮੈਂ ਕਿਛੁ ਨਾਹੀਂ - 2, 2.*
*ਮੈਂ ਕਿਛੁ ਨਾਹੀਂ, ਮੈਂ ਕਿਛੁ ਨਾਹੀਂ-2, 2.*
*ਪ੍ਰਭ ਸਭ ਕਿਛੁ ਤੇਰਾ ਜੀ,*
*ਮੈਂ ਕਿਛੁ ਨਾਹੀਂ - 2, 2.*

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥ ਪੰਨਾ - 827*

ਸਾਧਸੰਗਤ ਜੀ! ਚਿੱਤ ਬਿਰਤੀਆਂ ਇਕਾਗਰ ਕਰੋ, ਨੇਤਰਾਂ ਦੇ ਨਾਲ ਗੁਰੂ-ਸਰੂਪ ਦਾ ਦਰਸ਼ਨ ਕਰੋ, ਕੰਨਾਂ ਦੇ ਨਾਲ ਜੋ ਕੁਝ ਵਿਚਾਰ ਹੋ ਰਹੀ ਹੈ, ਬਾਣੀ ਪੜ੍ਹੀ ਜਾ ਰਹੀ ਹੈ ਉਸ ਨੂੰ ਸਰਵਣ ਕਰੋ। ਵਾਹਿਗੁਰੂ ਜੀ ਨੇ ਬੁੱਧੀ ਦਿਤੀ ਹੈ ਵਿਚਾਰ ਕਰਨ ਵਾਸਤੇ, ਵਿਚਾਰ ਕਰਕੇ ਹਿਰਦੇ ਵਿਚ ਧਾਰਨ ਕਰੋ। ਫਲ ਕਿੰਨਾ ਹੋਏਗਾ? ਮਹਾਰਾਜ ਕਹਿੰਦੇ, ਕਰੋੜਾਂ ਜਨਮਾਂ ਦੇ ਪਾਪਾਂ ਦਾ ਨਾਸ਼ ਹੋ ਜਾਏਗਾ, ਕਰੋੜਾਂ ਜੱਗਾਂ ਦਾ ਫਲ ਪ੍ਰਾਪਤ ਹੋ ਜਾਏਗਾ। ਕਲਜੁੱਗ ਦੇ ਅੰਦਰ ਜੀਵ ਦੀ ਬੁੱਧੀ ਬਹੁਤ ਮੰਦੀ ਹੋ ਚੁੱਕੀ ਹੈ, ਪ੍ਰਮੇਸ਼ਰ ਵਲ ਨੂੰ ਇਸ ਦਾ ਚਿੱਤ ਨਹੀਂ ਲਗਦਾ, ਸਾਰਾ ਦਿਨ ਕੱਚੀਆਂ-ਪਿਲੀਆਂ ਗੱਲਾਂ ਜਿੰਨੀਆਂ ਦਿਲ ਕਰਦਾ ਹੈ, ਕਰਾ ਲਓ, ਕਰੀ ਜਾਏਗਾ ਪਰ ਜਿਹੜੀ ਚੀਜ਼ ਕੰਮ ਆਉਣੀ ਹੈ ਦਰਗਾਹ ਦੇ ਵਿਚ ਜਾ ਕੇ, ਉਸ ਵਲ ਬਿਲਕੁਲ ਵੀ ਧਿਆਨ ਨਹੀਂ ਦਿੰਦਾ -

ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥ ਪੰਨਾ - 264*

ਅਤਿ ਦੀ ਮੁਸ਼ਕਲ ਹੋਵੇ -

*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥ ਪੰਨਾ - 264*

ਉਹ ਸਾਰੀ ਮੁਸ਼ਕਲ ਨੂੰ ਮਹਾਰਾਜ ਕਹਿੰਦੇ ਅੱਖ ਦੇ ਝਮਕਣ ਜਿੰਨੇ ਚਿਰ ਵਿਚ ਦੂਰ ਕਰ ਦਿੰਦਾ ਹੈ। ਨਾਮ ਬੜੀ ਵੱਡੀ ਚੀਜ਼ ਹੈ, ਸੰਸਾਰ ਨੂੰ ਇਸ ਗੱਲ ਦੀ ਸੋਝੀ ਨਹੀਂ ਆ ਰਹੀ ਕਿਉਂਕਿ ਮਾਇਆ ਦਾ ਪਰਛਾਵਾਂ ਪੈ ਗਿਆ ਇਸ ਦੀ ਬੁੱਧੀ ਦੇ ਉਤੇ, ਉਹ ਬੁੱਧੀ ਮੋਹਿਤ ਹੋ ਗਈ; ਪ੍ਰਮੇਸ਼ੂਰ ਵਲ ਨੂੰ ਤਾਂ ਨਹੀਂ ਹੋਈ ਲੇਕਿਨ ਮਾਇਆ ਵੱਲ ਨੂੰ ਹੋ ਗਈ। ਪ੍ਰਮੇਸ਼ੂਰ ਨੇ ਇਕ ਐਸਾ ਇੰਤਜ਼ਾਮ ਕਰਿਆ ਹੋਇਆ ਹੈ ਕਿ ਜਦੋਂ ਇਹ ਜੀਵ ਚੜ੍ਹਾਈ ਕਰ ਜਾਂਦਾ ਹੈ, ਦੁਬਾਰਾ ਜਦੋਂ ਮਨੁੱਖ ਦੇ ਜਾਮੇ ਵਿਚ ਫੇਰ ਇਸ ਦਾ ਪ੍ਰਵੇਸ਼ ਹੁੰਦਾ ਹੈ, ਮਾਤਾ ਦੇ ਪੇਟ ਵਿਚ ਹੁੰਦਾ ਹੈ ਉਸ ਵੇਲੇ ਜਿਹੜੀ ਇਸ ਦੀ ਸੁਰਤੀ ਹੈ, ਸੁਖਮਨਾ ਨਾੜੀ ਵਿਚ, ਗੀੜ੍ਹ ਦੀ ਹੱਡੀ ਦੇ

ਵਿਚਕਾਰ ਇਕ ਨਾੜੀ ਹੈ, ਬਹੁਤ ਸੂਖਸ਼ਮ ਨਾੜੀ ਹੈ, ਵਾਲ ਤੋਂ ਵੀ ਸੈਂਕੜੇ ਗੁਣਾਂ ਸੂਖਸ਼ਮ, ਉਸ ਦੇ ਵਿਚ ਸੁਰਤੀ ਹੁੰਦੀ ਹੈ ਇਸ ਦੀ, ਉਹ ਦਸਵੇਂ ਦੁਆਰ ਦੇ ਨਾਲ ਜੁੜਦੀ ਹੈ ਜਾ ਕੇ। ਰੀੜ੍ਹ ਦੀ ਹੱਡੀ ਹੇਠਾਂ ਤੋਂ ਸ਼ੁਰੂ ਹੁੰਦੀ ਹੈ ਤੇ ਦਸਵੇਂ ਦੁਆਰ ਤਕ ਜਾਂਦੀ ਹੈ। ਧਿਆਨ ਨਾਲ ਬਚਨ ਸੁਣਿਓਂ। ਜਿਸ ਦੀ ਵੀ ਬਿਰਤੀ ਦਸਵੇਂ ਦੁਆਰ ਵਿਚ ਪਹੁੰਚਦੀ ਹੈ ਉਸ ਨੂੰ ਸੈਂਕੜੇ ਜਨਮਾਂ ਦਾ ਗਿਆਨ ਹੋ ਜਾਂਦਾ ਹੈ। ਉਸ ਵੇਲੇ ਇਹ ਜੀਵ ਦੇਖਦਾ ਹੈ ਕਿ ਮੈਂ ਪਹਿਲਾਂ ਕੀ ਸੀ, ਉਸ ਤੋਂ ਪਹਿਲਾਂ ਮੈਂ ਕੀ ਸੀ, ਕਿਹੜੇ ਜਨਮ ਵਿਚ ਮੈਂ ਬਲਦ ਬਣਿਆ, ਕਿਹੜੇ ਜਨਮ ਵਿਚ ਮੈਂ ਸੱਪ ਬਣਿਆ, ਕਿਹੜੇ ਜਨਮ ਵਿਚ ਪੰਛੀ ਬਣਿਆ, ਕਿਹੜੇ-ਕਿਹੜੇ ਜਨਮ ਵਿਚ ਕਿੰਨੀ-ਕਿੰਨੀ ਦੇਰ ਮੈਂ ਮਨੁੱਖ ਬਣਿਆ। ਫੇਰ ਇਹ ਵਿਚਾਰਾਂ ਕਰਦਾ ਹੈ। ਉਥੇ ਜੀਉਂਦਾ ਕਾਹਦੇ ਆਸਰੇ ਹੈ? ਜਿਹੜੀ ਸਾਡੀ □□□□□□□ □□□□□□□ (ਡਾਕਟਰੀ ਵਿਗਿਆਨ) ਹੈ, ਉਹ ਤਾਂ ਇਹ ਕਹਿੰਦੀ ਹੈ ਕਿ ਇਸ ਨੂੰ ਮਾਂ ਦੀ ਖੁਰਾਕ ਦੇ ਵਿਚੋਂ ਹਿੱਸਾ ਜਾਂਦਾ ਹੈ। ਉਸ ਦੇ ਨਾਲ ਉਹ ਜੀਉਂਦਾ ਹੈ। ਲੇਕਿਨ ਉਸ ਦੀ ਜੋ ਹਾਲਤ ਹੈ, ਉਹ ਪੁੱਠਾ ਹੁੰਦਾ ਹੈ। ਪੁੱਠਾ ਇਥੇ ਲਟਕਾ ਕੇ ਦੇਖ ਲਓ ਕਿਸੇ ਨੂੰ, ਕੀ ਹਾਲ ਹੁੰਦਾ ਹੈ। ਥੋੜ੍ਹੀ ਦੇਰ ਹੀ, ਬਹੁਤਾ ਚਿਰ ਨਹੀਂ, 10-20 ਮਿੰਟ ਹੀ ਪੁੱਠਾ ਲਟਕਾ ਕੇ ਦੇਖ ਲਓ, ਸਾਰਾ ਖੂਨ ਦਿਮਾਗ ਵਿਚ ਆ ਜਾਏਗਾ। ਬਹੁਤਾ ਚਿਰ ਲਟਕਾ ਦਿਓ ਤਾਂ ਚੜ੍ਹਾਈ ਕਰ ਜਾਏਗਾ। ਉਸ ਵੇਲੇ ਇਸ ਦੀ ਸਮਾਧੀ ਲੱਗੀ ਹੁੰਦੀ ਹੈ। ਫੇਰ ਇਸ ਦੇ ਅੰਦਰ ਜਿਹੜੀ ਸੁਰਤ ਹੈ, ਚੇਤਨਤਾ ਹੈ ਉਸ ਨੂੰ ਸੁਣਦਾ ਕੀ ਹੈ? ਹਰ ਬੰਦੇ ਦੇ ਅੰਦਰ ਇਕ ਧੁਨ ਹੈ, ਇਕ ਆਵਾਜ਼ ਹੈ, ਇਕ ਸ਼ਬਦ ਹੈ, ਹਰ ਪਸ਼ੂ ਦੇ ਅੰਦਰ ਹੈ, ਹਰ ਦਰਖਤ ਦੇ ਅੰਦਰ ਹੈ, ਕੋਈ ਚੀਜ਼ ਦੁਨੀਆਂ ਦੀ ਐਸੀ ਨਹੀਂ ਜਿਸ ਦੇ ਅੰਦਰ ਉਹ ਧੁਨ ਨਹੀਂ ਹੈ। ਉਸ ਨੂੰ 'ਨਾਮ' ਕਹਿੰਦੇ ਨੇ, ਉਹ ਸ਼ਕਤੀ ਹੈ। ਚੇਤਨ ਧੁਨ ਹੈ ਉਹ, ਸਾਡੀ ਧੁਨ ਜਿਹੜੀ ਹੈ, ਮੈਂ ਹੱਥ ਤੇ ਹੱਥ ਮਾਰਾਂ, ਇਹ ਪ੍ਰਾਕ੍ਰਿਤਕ ਧੁਨ ਹੈ - ਪ੍ਰਕ੍ਰਿਤੀ ਦੀ, ਇਹ ਚੇਤਨ ਧੁਨ ਨਹੀਂ ਹੈ। ਚੇਤਨ ਧੁਨ ਬਾਰੇ ਕੋਈ ਦੱਸ ਹੀ ਨਹੀਂ ਸਕਦਾ ਕਿਉਂਕਿ ਬਾਹਰ ਕਿਸੇ ਨੂੰ ਤਜਰਬਾ ਹੀ ਨਹੀਂ ਹੈ, ਉਹ ਜਿਹੜੀ ਸੰਗੀਤਕ ਧੁਨ ਇਸ ਦੇ ਅੰਦਰ ਹੁੰਦੀ ਹੈ ਉਸ ਦੇ ਵਿਚ ਇਸ ਦੀ ਬਿਰਤੀ ਲੱਗੀ ਹੋਣ ਕਰਕੇ ਸਮਾਧੀ ਵਿਚ ਹੁੰਦਾ ਹੈ, ਇਸ ਨੂੰ ਹੋਸ਼ ਪੂਰੀ ਹੁੰਦੀ ਹੈ।

ਕਈ ਪ੍ਰੇਮੀਆਂ ਦਾ ਸਵਾਲ ਹੈ ਕਿ ਕੀ ਇਸ ਦਾ ਕੋਈ ਸਬੂਤ ਵੀ ਹੈ? ਪਹਿਲੇ ਜ਼ਮਾਨਿਆਂ ਵਿਚ ਤਾਂ ਸੀ। ਉਹ ਗੱਲਾਂ ਤਾਂ ਇਹ ਮੰਨਦਾ ਨਹੀਂ, ਕਹਿੰਦਾ ਉਹ ਤਾਂ ਪੁਰਾਣੀਆਂ ਹੋ ਚੁੱਕੀਆਂ ਨੇ, ਨਵੀਂ ਬਾਤ ਹੋਵੇ। ਡਾਕਟਰੀ ਵਿਗਿਆਨ ਵਾਲਿਆਂ ਨੇ ਤਜਰਬੇ ਕਰੇ ਨੇ। ਇਕ ਬੱਚਾ ਜਦੋਂ ਮਾਂ ਦੇ ਪੇਟ ਵਿਚ ਹੁੰਦਾ ਹੈ, ਉਹ ਕੀ ਸੋਚਦਾ ਹੈ? ਕੀ ਉਸ ਦੇ ਵਿਚ ਸੋਚ ਹੁੰਦੀ ਹੈ ਜਾਂ ਕੀ ਕੁਝ ਸੁਣਦਾ ਹੈ? ਅਖੀਰ ਇਨ੍ਹਾਂ ਨੇ ਨਤੀਜਾ ਕੱਢਿਆ ਹੈ ਕਿ ਬੱਚੇ ਨੂੰ ਬਾਹਰਲੇ ਵਾਤਾਵਰਣ ਦਾ ਅਸਰ ਪੈਂਦਾ ਹੈ। ਜੇ ਮਾਂ ਡਰਦੀ ਹੈ, ਉਹ ਵੀ ਡਰਦਾ ਹੈ, ਜੇ ਮਾਂ ਘਬਰਾਉਂਦੀ ਹੈ, ਉਹ ਵੀ ਘਬਰਾਉਂਦਾ ਹੈ, ਉਸ ਦੀ ਸੁਰਤ ਹੁੰਦੀ ਹੈ।

ਪਹਿਲਾ ਜਿਹੜਾ ਸਾਡਾ ਸਾਹਿਤ ਹੈ - ਰੂਹਾਨੀ ਸਾਹਿਤ, ਉਸ ਦੇ ਵਿਚ ਇਹ ਗੱਲਾਂ ਲਿਖੀਆਂ ਹੋਈਆਂ ਨੇ ਕਿ ਅਭਿਮੰਨਯੂ ਜਦੋਂ ਮਾਤਾ ਦੇ ਪੇਟ ਵਿਚ ਸੀ, ਉਸ ਵੇਲੇ ਅਰਜਨ ਇਸ ਦੀ ਮਾਤਾ ਨੂੰ ਚੱਕਰਵਿਊ ਬਾਰੇ ਦੱਸ ਰਿਹਾ ਸੀ ਕਿ ਇਹ ਵੱਡੀ ਮਿਲਟਰੀ ਫੌਜ ਦਾ ਪ੍ਰਬੰਧ ਹੈ, ਦੁਸ਼ਮਣ ਇਸ ਦੇ ਵਿਚ ਦਾਖਲ ਨਹੀਂ ਹੋ ਸਕਦਾ। ਉਹ ਦੱਸ ਰਿਹਾ ਸੀ ਕਿ ਇਸ ਵਿਚ ਦਾਖਲ ਕਿਵੇਂ ਹੋਣਾ ਹੈ, ਕਿਹੜੇ ਬਿੰਦੂ ਤੋਂ ਹੋਣਾ ਹੈ। ਤੇ ਜਦੋਂ ਉਹ ਦਸਦਾ ਦਸਦਾ, ਵਿਚਕਾਰ ਤੱਕ ਦੱਸ ਹਟਿਆ ਤੇ ਜਦੋਂ ਉਹ ਇਸ ਵਿਚੋਂ ਨਿਕਲਣ ਬਾਰੇ ਦੱਸ ਰਿਹਾ ਸੀ ਤਾਂ ਉਸ ਨੂੰ ਨੀਂਦ ਆ ਗਈ, ਊਂਘਣ ਲਗ ਗਈ, ਮਨ ਗੈਰ-ਹਾਜ਼ਰ ਹੋ ਗਿਆ। ਅਰਜਨ ਦਸਦਾ ਗਿਆ ਲੇਕਿਨ ਉਸ ਦੇ ਅੰਦਰ ਗੱਲ ਨਾ ਗਈ। ਜਦੋਂ ਮਾਂ ਬੱਚੇ ਨੂੰ ਗੱਲ ਨਾ ਪਹੁੰਚਾ ਸਕੀ, ਬੱਚਾ ਪੇਟ ਵਿਚ ਸੀ ਇਸ ਦੇ, ਉਸ ਵੇਲੇ ਉਸ ਨੂੰ ਕੁਝ ਨਾ ਪਤਾ ਲੱਗਿਆ। ਤੇ ਜਿਸ ਵਕਤ ਮਹਾਂਭਾਰਤ ਦਾ ਯੁੱਧ ਸ਼ੁਰੂ ਹੋਇਆ, ਉਸ ਵੇਲੇ ਅਰਜਨ ਨੂੰ ਉਨ੍ਹਾਂ ਨੇ ਬਾਹਰ ਕੱਢ ਲਿਆ ਕਿ ਇਕੋ ਹੀ ਬੰਦਾ ਹੈ ਜਿਹੜਾ ਇਹ ਗੱਲ ਜਾਣਦਾ ਹੈ ਕਿ ਚਕਰਵਿਊ ਵਿਚ ਕਿਵੇਂ ਦਾਖਲ ਹੋਈਦਾ ਹੈ, ਕਿਵੇਂ ਨਿਕਲੀਦਾ ਹੈ। ਇਸ ਲਈ ਇਸ ਨੂੰ ਰੁਝਾਈ ਰੱਖੋ। ਕਿਸੇ ਹੋਰ ਥਾਂ ਉਸ ਨੂੰ 20-30-50 ਮੀਲ ਦੂਰ ਮੋਰਚਾ ਖੋਲ੍ਹ ਦਿਤਾ, ਜਿਥੇ ਉਸ ਨੇ ਸਾਂਭਣਾ ਸੀ। ਇਧਰਲੇ ਪਾਸੇ ਇਨ੍ਹਾਂ ਨੇ ਚਕਰਵਿਊ ਦਾ ਜਾਲ ਵਿਛਾ ਦਿਤਾ। ਸਾਰੇ ਘਬਰਾ ਗਏ ਕਿ ਹੁਣ ਕੀ ਹੋਏਗਾ? ਅਰਜਨ ਬਿਨਾਂ ਤਾਂ ਕੋਈ ਬਾਹਰ ਨਿਕਲਣ ਦੀ ਵਿਧੀ ਜਾਣਦਾ ਹੀ ਨਹੀਂ। ਉਸ ਦਾ ਹੋਣਹਾਰ ਪੁੱਤਰ ਅਭਿਮੰਨਯੂ ਕਹਿਣ ਲੱਗਿਆ, "ਦੇਖੋ ਮੈਂ ਤੋੜਨ ਤਾਂ ਜਾਣਦਾ ਹਾਂ ਪਰ ਮੈਨੂੰ ਨਿਕਲਣਾ ਨਹੀਂ ਆਉਂਦਾ ਕਿਉਂਕਿ ਜਦੋਂ ਮੇਰੇ ਪਿਤਾ ਜੀ ਨੇ ਮੇਰੀ ਮਾਤਾ ਜੀ ਨੂੰ ਦੱਸਿਆ ਸੀ, ਪਹਿਲੀ ਗੱਲ ਤਾਂ ਮੈਂ ਸਾਰੀ ਸਮਝ ਲਈ ਤੇ ਉਸ ਤੋਂ ਬਾਅਦ ਦੀ ਜਿਹੜੀ ਬਾਤ ਸੀ ਉਹ ਕਿਉਂਕਿ ਮਾਤਾ ਸੌਂ ਗਈ, ਮੈਨੂੰ ਸਮਝ ਨਹੀਂ ਪਈ, ਇਸ ਕਰਕੇ ਮੈਂ ਨਿਕਲ ਨਹੀਂ ਸਕਦਾ, ਦਾਖਲ ਮੈਂ ਉਸ ਵਿਚ ਹੋ ਜਾਂਵਾਂਗਾ।

ਸੋ ਉਹ ਉਸ ਦੇ ਵਿਚ ਦਾਖਲ ਹੋ ਗਿਆ ਲੇਕਿਨ ਉਸ ਨੂੰ ਨਿਕਲਣ ਦਾ ਪਤਾ ਨਹੀਂ ਸੀ ਕਿਉਂਕਿ ਉਹ ਪੂਰੀ ਵਾਰਤਾ ਸੁਣ ਨਹੀਂ ਸੀ ਸਕਿਆ।

ਇਸੇ ਤਰ੍ਹਾਂ ਦੇ ਨਾਲ ਇਕ ਬਹੁਤ ਵੱਡਾ ਰਿਸ਼ੀ ਹੋਇਆ ਹੈ ਜਿਸਦਾ ਨਾ ਅਸ਼ਟਾਵਕਰ ਸੀ। ਅਸ਼ਟਾਵਕਰ ਰਾਜੇ ਜਨਕ ਦਾ ਗੁਰੂ ਸੀ। ਅੱਠ ਵਲ ਉਸ ਦੇ ਸਰੀਰ ਵਿਚ ਪੈਂਦੇ ਸੀ। ਰਾਜਾ ਜਨਕ ਕੋਲ ਬਹੁਤ ਸਾਰੇ ਭਾਰਤਵਰਸ਼ ਦੇ ਰਿਸ਼ੀ-ਮੁਨੀ, ਸਾਧੂ-ਵਿਦਵਾਨ, ਪੰਡਤ ਬੁਲਾ ਕੇ ਰੱਖੇ ਹੋਏ

ਸੀ। ਅੱਠ ਸਾਲ ਹੋ ਗਏ ਸੀ, ਸਾਰਿਆਂ ਨੂੰ ਇਕ ਤਰ੍ਹਾਂ ਦੀ ਕੈਦ ਸੀ। ਰਾਜੇ ਜਨਕ ਦਾ ਸਵਾਲ ਸੀ ਕਿ ਮੈਨੂੰ ਇਹ ਦੱਸੋ ਕਿ 'ਇਹ ਸੱਚਾ ਕਿ ਉਹ ਸੱਚਾ।' ਕਿਸੇ ਨੂੰ ਨਹੀਂ ਸੀ ਪਤਾ ਲਗਦਾ, ਅਖੀਰ ਇਹ ਅਸ਼ਟਾਵਕਰ, ਜੋ ਛੋਟੀ ਉਮਰ ਦਾ ਸੀ, ਇਹ ਉਥੇ ਜਾਂਦਾ ਹੈ, ਉਥੇ ਜਾ ਕੇ ਰਾਜਾ ਜਨਕ ਦੀ ਤਸੱਲੀ ਕਰਾਈ, ਜਵਾਬ ਦਿਤਾ, ਉਸ ਤੋਂ ਬਾਅਦ ਇਸਨੇ ਆਪਣੇ ਪਿਤਾ ਨੂੰ ਛਡਵਾਇਆ। ਉਸ ਦਾ ਪਿਤਾ ਕਹਿਣ ਲੱਗਿਆ, "ਬੇਟਾ! ਤੇਰੇ ਸਰੀਰ ਦੇ ਵਿਚ ਵਿੰਗ ਪਾਉਣ ਦਾ ਕਸੂਰਵਾਰ ਮੈਂ ਹਾਂ।"

ਦੂਸਰੇ ਰਿਸ਼ੀਆਂ ਨੇ ਪੁਛਿਆ, "ਤੂੰ ਕਿਵੇਂ ਕਸੂਰਵਾਰ ਹੈਂ?"

ਕਹਿਣ ਲੱਗਿਆ, "ਮੈਂ ਕਥਾ ਕਰਦਾ ਸੀ ਤੇ ਇਸ ਦੀ ਮਾਤਾ ਬੈਠੀ ਸੀ, ਇਹ ਉਸ ਵੇਲੇ ਪੇਟ ਵਿਚ ਸੀ। ਜਦੋਂ ਮੈਂ ਬੋਲ ਰਿਹਾ ਸੀ ਤਾਂ ਮੈਥੋਂ ਸੰਸਕ੍ਰਿਤ ਦਾ ਉਚਾਰਨ ਸ਼ੁੱਧ ਨਾ ਹੋਇਆ। ਉਸ ਵੇਲੇ ਆਵਾਜ਼ ਆਈ ਕਿ ਪਿਤਾ ਜੀ! ਇਸ ਤਰ੍ਹਾਂ ਨਹੀਂ ਹੈ, ਇਸ ਤਰ੍ਹਾਂ ਪੜ੍ਹੋ ਤੁਸੀਂ। ਮੈਂ ਹੈਰਾਨ ਹੋ ਗਿਆ। ਕਹਿਣ ਲੱਗੇ, "ਮੈਂ ਤੁਹਾਡਾ ਬੱਚਾ ਬੋਲ ਰਿਹਾ ਹਾਂ ਤੇ ਯੋਗ ਬਲ ਦੇ ਨਾਲ ਬੋਲ ਰਿਹਾ ਹਾਂ, ਤੁਸੀਂ ਸ਼ੁਧ ਉਚਾਰਨ ਕਰੋ।" ਮੈਂ ਸਰਾਪ ਦੇ ਦਿਤਾ ਕਿ ਜਾਹ, ਅਸ਼ਟਾਵਕਰ ਹੋ ਤੂੰ, ਮੈਨੂੰ ਟੋਕਦਾ ਹੈਂ। ਸੋ ਇਹ ਪੈਦਾ ਹੀ ਅੱਠ ਵਲਾਂ ਵਾਲਾ ਹੋਇਆ।

ਇਹ ਜਿਹੜੀਆਂ ਚੀਜ਼ਾਂ ਨੇ, ਇਹ ਅਧਿਆਤਮਕ ਸਾਇੰਸ ਹੈ। ਇਸ ਦਾ ਸਾਨੂੰ ਪਤਾ ਨਹੀਂ ਲਗਦਾ ਕਿਉਂਕਿ ਅਸੀਂ ਪ੍ਰਾਕ੍ਰਿਤਕ ਸਾਇੰਸ ਪੜ੍ਹਦੇ ਹਾਂ। ਅੱਜਕਲ੍ਹ ਜੋ ਪ੍ਰਾਕ੍ਰਿਤੀ ਨਾਲ ਸਬੰਧ ਰਖਦੀ ਹੈ ਅਸੀਂ ਉਹ ਗੱਲ ਮੰਨਦੇ ਹਾਂ, ਜਿਹੜੀ ਅਧਿਆਤਮਵਾਦ ਨਾਲ ਸਬੰਧ ਰਖਦੀ ਹੈ ਉਹ ਸਾਡੀ ਸਮਝ ਤੋਂ ਪਰ੍ਹੇ ਦੀ ਬਾਤ ਹੈ, ਉਸ ਨੂੰ ਮੰਨਣ ਵਾਸਤੇ ਅਸੀਂ ਤਿਆਰ ਨਹੀਂ ਹੁੰਦੇ। ਅਮਰੀਕਾ ਵਾਲਿਆਂ ਨੇ ਤਜਰਬੇ ਕਰਕੇ ਦੱਸਿਆ ਹੈ ਕਿ ਬੱਚਾ ਡਰਦਾ ਵੀ ਹੈ, ਖੁਸ਼ ਵੀ ਹੋ ਜਾਂਦਾ ਹੈ। ਮਾਂ ਖੁਸ਼ ਰਹੇ ਤਾਂ ਬੱਚਾ ਵੀ ਖੁਸ਼ ਰਹਿੰਦਾ ਹੈ, ਗਮੀ ਵਿਚ ਆਵੇ ਤਾਂ ਗਮੀ ਵਿਚ ਹੋ ਜਾਂਦਾ ਹੈ, ਡਰ ਜਾਵੇ ਤਾਂ ਉਹ ਡਰ ਜਾਂਦਾ ਹੈ। ਇਹ ਸਾਰੇ ਉਨ੍ਹਾਂ ਨੇ ਜਿਹੜੇ ਅੰਦਰ ਝਾਕ ਸਕਦੇ ਨੇ, ਅੰਦਰੋਂ ਫੋਟੋਆਂ ਲੈ ਸਕਦੇ ਨੇ, ਬੱਚੇ ਦੀ ਸਾਰੀ ਫਿਲਮ ਦਿਖਾਈ ਹੋਈ ਹੈ।

ਸੋ ਇਸ ਤਰ੍ਹਾਂ ਦੇ ਨਾਲ ਬੱਚੇ ਵਿਚ ਉਸ ਵੇਲੇ ਜਿਹੜੀ ਚੇਤਨਤਾ ਹੁੰਦੀ ਹੈ, ਉਸ ਨੂੰ ਸਾਰੇ ਜਨਮਾਂ ਦਾ ਪਤਾ ਹੋਇਆ ਕਰਦਾ ਹੈ। ਉਸ ਥਾਂ ਤੇ ਨਾਮ ਦੀ ਧੁਨ ਦੇ ਆਸਰੇ ਜੀਉਂਦਾ ਹੈ ਉਹ। ਮਹਾਰਾਜ ਫੁਰਮਾਨ ਕਰਦੇ ਹਨ –

***ਗਰਭ ਕੁੰਟ ਮਹਿ ਉਰਧ ਤਪ ਕਰਤੇ॥***
***ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥***
***ਉਰਝਿ ਪਰੇ ਜੋ ਛੋਡਿ ਛਡਾਨਾ॥***
***ਦੇਵਨਹਾਰੁ ਮਨਹਿ ਬਿਸਰਾਨਾ॥*** ***ਪੰਨਾ – 251***

ਜਿਸ ਵਕਤ ਸੰਸਾਰ ਵਿਚ ਆਇਆ, ਉਸ ਵਕਤ ਹੋਇਆ ਕੀ? ਉਹ ਜਿਹੜੀ ਧੁਨ ਸੀ ਤੇ ਇਸ ਦੀ ਸੁਰਤੀ ਜਿਹੜੀ ਸੁਖਮਨਾ ਨਾੜੀ ਵਿਚ ਸੀ, ਉਹ ਸੁਰਤੀ ਬਾਹਰ ਵਲ ਆ ਗਈ। ਜਿਸ ਵਕਤ ਪੈਦਾ ਹੋਇਆ, ਇਸ ਬਾਰੇ ਕਹਿੰਦੇ ਹਨ –

***ਲਿਵ ਛੁੜਕੀ ਲਗੀ ਤ੍ਰਿਸਨਾ***
***ਮਾਇਆ ਅਮਰੁ ਵਰਤਾਇਆ॥*** ***ਪੰਨਾ – 921***

ਇਸ ਦੀ ਲਿਵ ਟੁੱਟ ਗਈ ਜਿਹੜੀ ਨਾਮ ਧੁਨ ਨਾਲ ਲੱਗੀ ਹੋਈ ਸੀ। ਬੱਚਾ ਰੋਂਦਾ ਹੈ, ਇਕ ਦਮ ਰੋਏਗਾ ਕਿਉਂਕਿ ਧੁਨ ਟੁੱਟੀ ਹੋਈ ਹੈ ਉਸ ਦੀ, ਜਦੋਂ ਫੇਰ ਜੁੜ ਜਾਂਦੀ ਹੈ ਉਹ ਫੇਰ ਖੁਸ਼ ਹੁੰਦਾ ਹੈ, ਹੱਥ-ਪੈਰ ਮਾਰਦਾ ਹੈ। ਕਈ ਬੱਚੇ ਹਸਦੇ ਵੀ ਨੇ ਆਪਣੇ ਆਪ ਵਿਚ ਹੀ, ਕਿਉਂਕਿ ਖੁਸ਼ੀ ਹੁੰਦੀ ਹੈ ਉਸ ਦੀ। ਲੇਕਿਨ ਹੁੰਦਾ ਕੀ ਹੈ? ਉਸ ਵੇਲੇ ਇਹ ਅਰਦਾਸਾਂ ਕਰਦਾ ਹੈ ਕਿ ਹੇ ਪ੍ਰਭੂ! ਤੂੰ ਮੈਨੂੰ ਇਸ ਕੁੰਭੀ ਨਰਕ ਵਿਚੋਂ ਕੱਢ ਲੈ, ਮੈਂ ਤੇਰਾ ਨਾਮ ਜਪਾਂਗਾ। ਜਦੋਂ ਇਥੇ ਆਉਂਦਾ ਹੈ, ਇਸ ਤੇ ਮਾਇਆ ਦਾ ਅਸਰ ਹੋ ਜਾਂਦਾ ਹੈ।

ਅਸੀਂ ਸਾਰੇ ਹੀ ਇਸ ਦੇ ਵਿਚ ਆਉਂਦੇ ਹਾਂ। ਨਾਮ ਦੀ ਧੁਨ ਨਾਲ ਜਿਹੜੀ ਲਿਵ ਲੱਗੀ ਹੋਈ ਸੀ, ਉਹ ਟੁੱਟ ਗਈ, ਇਥੇ ਆ ਕੇ ਵਾਸ਼ਨਾਵਾਂ ਵਧ ਗਈਆਂ। ਪਹਿਲੀ ਵਾਸ਼ਨਾ ਜਿਹੜੀ ਇਸ ਨੂੰ ਹੋਈ, ਉਹ ਖਾਣ-ਪੀਣ ਦੀ ਹੋਈ। ਵਾਹਿਗੁਰੂ ਜੀ ਨੇ ਐਸਾ ਪ੍ਰਬੰਧ ਕਰਿਆ ਹੋਇਆ ਹੈ ਕਿ ਬੱਚਾ ਜਦੋਂ ਪੈਦਾ ਹੁੰਦਾ ਹੈ, ਉਸ ਨੂੰ ਇਸ ਗੱਲ ਦਾ ਗਿਆਨ ਹੁੰਦਾ ਹੈ ਕਿ ਮੈਨੂੰ ਕਿਹੜੀ ਚੀਜ਼ ਜੀਉਂਦਾ ਰਖਦੀ ਹੈ – ਚਾਹੇ ਉਹ ਪਸ਼ੂ ਦਾ ਬੱਚਾ ਹੈ। ਦੇਖਣ ਵਿਚ ਆਇਆ ਹੈ ਕਿ ਕਈ ਪਸ਼ੂ ਬਾਹਰ ਸੂ ਪੈਂਦੇ ਨੇ, ਮੱਝਾਂ-ਗਾਈਆਂ, ਅੱਠ-ਅੱਠ ਦਿਨ ਨਹੀਂ ਆਉਂਦੀਆਂ, ਉਹ ਬੱਚੇ ਸਮੇਤ ਬਾਹਰ ਆ ਜਾਂਦੀਆਂ ਸੀ ਜੰਗਲ ਵਿਚ। ਹੈਰਾਨੀ ਇਸ ਗੱਲ ਦੀ ਸੀ ਕਿ ਦੁੱਧ ਕਿਸਨੇ ਪਿਲਾਇਆ ਹੈ ਇਸ ਨੂੰ? ਉਸ ਬੱਚੇ ਨੂੰ ਆਪੇ ਹੀ ਪਤਾ ਹੈ। ਜਦੋਂ ਗੰਧ ਆਉਂਦੀ ਹੈ ਉਹ ਉਧਰ ਨੂੰ ਖਿੱਚ ਖਾਂਦਾ ਹੈ, ਖਿੱਚ ਖਾ ਕੇ ਦੁੱਧ ਤਕ ਚਲਿਆ ਜਾਂਦਾ ਹੈ, ਦੁੱਧ ਚੁੰਘ ਲੈਂਦਾ ਹੈ ਆਪਣੇ-ਆਪ ਹੀ। ਸੋ ਮਹਾਰਾਜ ਕਹਿੰਦੇ, ਜਿਹੜੀ ਪਹਿਲੀ ਤ੍ਰਿਸ਼ਨਾ ਲੱਗੀ ਇਸ ਨੂੰ, ਇਹ ਦੁੱਧ ਦੀ ਲੱਗੀ। ਦੂਜੀ ਜਿਹੜੀ ਲੱਗੀ ਉਹ ਇਹ ਕਿ ਮਾਂ ਤੇ ਬਾਪ ਦੀ ਇਸ ਨੂੰ ਸੋਝੀ ਆ ਗਈ।

***ਪਹਿਲੈ ਪਿਆਰਿ ਲਗਾ ਥਣ ਦੁਧਿ॥***
***ਦੂਜੈ ਮਾਇ ਬਾਪ ਕੀ ਸੁਧਿ॥*** ***ਪੰਨਾ – 137***

ਕਿਉਂਕਿ ਰੋਜ਼ ਮਿਲਦੇ ਹਨ, ਇਸ ਲਈ ਉਹ ਜਾਣ ਗਿਆ ਕਿ ਇਹ ਮੇਰੀ ਮਾਤਾ ਹੈ, ਇਹ ਮੇਰਾ ਪਿਤਾ ਹੈ–

***ਤੀਜੈ ਭਯਾ ਭਾਭੀ ਬੇਬ॥*** ***ਪੰਨਾ – 137***

ਫੇਰ ਪਰਿਵਾਰ ਦਾ ਪਤਾ ਲਗ ਗਿਆ ਕਿ ਇਹ ਮੇਰਾ ਭਰਾ ਹੈ, ਮੇਰੀ ਭੈਣ ਹੈ, ਉਨ੍ਹਾਂ ਕੋਲ ਹੀ ਜਾਂਦਾ ਹੈ ਦੂਜੇ

ਨੂੰ ਹੱਥ ਮਾਰ ਦਿੰਦਾ ਹੈ ਕਿ ਨਹੀਂ, ਮੈਂ ਨਹੀਂ ਤੇਰੇ ਕੋਲ ਆਉਣਾ।

***ਚਉਥੈ ਪਿਆਰਿ ਉਪੰਨੀ ਖੇਡ॥***
***ਪੰਜਵੈ ਖਾਣ ਪੀਅਣ ਕੀ ਧਾਤੁ॥***
***ਛਿਵੈ ਕਾਮੁ ਨ ਪੁਛੈ ਜਾਤਿ॥***
***ਸਤਵੈ ਸੰਜਿ ਕੀਆ ਘਰ ਵਾਸੁ॥***
***ਅਠਵੈ ਕ੍ਰੋਧੁ ਹੋਆ ਤਨ ਨਾਸੁ॥*** ***ਪੰਨਾ - 137***

ਇਹ ਮਹਾਰਾਜ ਨੇ, ਜੋ ਸਾਰਾ ਕੁਝ ਸਾਡੇ ਨਾਲ ਵਰਤਦਾ ਹੈ, ਉਹ ਸਾਰਾ ਲਿਖ ਦਿਤਾ।

***ਨਾਵੈ ਧਉਲੇ ਉਭੇ ਸਾਹ॥*** ***ਪੰਨਾ - 137***

ਜਦੋਂ ਨੌਂਵੀਂ ਅਵਸਥਾ ਵਿਚ ਗਿਆ, 90 ਸਾਲ ਦਾ ਹੋ ਗਿਆ, ਧਉਲੇ ਆ ਗਏ, ਫੇਰ ਉਭੇ ਸਾਹ ਲੈਂਦਾ ਹੈ। ਇਸ ਦਾ ਜਿਹੜਾ ਨਾੜੀ ਪ੍ਰਬੰਧ ਹੈ, ਉਹ ਕਮਜ਼ੋਰ ਹੋ ਜਾਂਦਾ ਹੈ। ਜਦੋਂ ਕਮਜ਼ੋਰ ਹੁੰਦਾ ਹੈ ਤਾਂ ਹਉਕਾ ਆਉਂਦਾ ਹੈ ਬੰਦੇ ਨੂੰ। ਜਿਸ ਬੰਦੇ ਨੂੰ ਵੀ ਹਉਕਾ ਆਉਂਦਾ ਹੈ ਸਮਝ ਲਓ ਕਿ ਉਸਦਾ ਨਾੜੀ ਪ੍ਰਬੰਧ ਫੇਲ੍ਹ ਹੋ ਗਿਆ। ਇਹ ਜ਼ਰੂਰੀ ਨਹੀਂ ਕਿ ਬੁੱਢੇ ਹੋ ਕੇ ਆਏ। ਕਿਸੇ ਨੂੰ 60 ਸਾਲ ਦੇ ਨੂੰ ਹੀ ਆਉਣ ਲਗ ਜਾਂਦੇ ਨੇ। ਕਾਰਨ ਇਹ ਹੁੰਦਾ ਹੈ ਕਿ ਇਸ ਦੇ ਉਤੇ ਪਾਬੰਦੀਆਂ ਲਗ ਜਾਂਦੀਆਂ ਹਨ, ਵਾਸ਼ਨਾ ਪੂਰੀ ਨਹੀਂ ਹੁੰਦੀ। ਜਿਨ੍ਹਾਂ ਬੱਚਿਆਂ ਨੂੰ ਪਾਲਦਾ ਹੈ; ਉਹ ਵਿਸ਼ਵਾਸ਼ਘਾਤ ਕਰ ਜਾਂਦੇ ਨੇ; ਜਿਨ੍ਹਾਂ ਦੀਆਂ ਆਸਾਂ ਰਖਦਾ ਹੈ ਉਹ ਸਹੀ ਵਰਤਾਓ ਨਹੀਂ ਕਰਦੇ, ਓਨਾਂ ਪਿਆਰ ਨਹੀਂ ਦਿੰਦੇ ਜਿੰਨਾਂ ਉਸ ਨੇ ਕਰਿਆ ਹੁੰਦਾ ਹੈ। ਇਸ ਦੇ ਨਾਲ ਨਾੜੀ ਪ੍ਰਬੰਧ ਹੌਲੀ ਹੌਲੀ ਕਮਜ਼ੋਰ ਹੋ ਜਾਂਦਾ ਹੈ ਤੇ ਉਭੇ ਸਾਹ ਆਉਣ ਲੱਗ ਪੈਂਦੇ ਹਨ। ਮਹਾਰਾਜ ਫੁਰਮਾਨ ਕਰਦੇ ਹਨ-

***ਦਸਵੈ ਦਧਾ ਹੋਆ ਸੁਆਹ॥*** ***ਪੰਨਾ - 137***

ਸੋ ਇਸ ਦੇ ਵਿਚ ਇਹ ਬੇਨਤੀਆਂ ਕਰਦਾ ਹੈ। ਲੇਕਿਨ ਜਦੋਂ ਮਾਇਆ ਦਾ ਅਸਰ ਹੁੰਦਾ ਹੈ ਤਾਂ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ, ਉਸ ਦੇ ਨਾਲ ਕੀ ਹੁੰਦਾ ਹੈ? ਇਸ ਨੂੰ ਦੁਖ ਸ਼ੁਰੂ ਹੋ ਜਾਂਦੇ ਨੇ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***
***ਪੰਨਾ - 135***

ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ

ਰੋਗ ਆਉਂਦਾ ਹੀ ਰੱਬ ਨੂੰ ਭੁੱਲ ਕੇ ਹੈ। ਇਸ ਦੇ ਉਲਟ ਜਦੋਂ ਪ੍ਰਮੇਸ਼ਰ ਹਿਰਦੇ ਵਿਚ ਵਸ ਜਾਵੇ, ਫੇਰ ਰੋਗ ਖਤਮ ਹੋਣਾ ਸ਼ੁਰੂ ਹੋ ਜਾਂਦਾ ਹੈ। ਸੋ ਮਹਾਰਾਜ ਜੀ ਇਸ ਜੀਵ ਨੂੰ ਬਾਰ-ਬਾਰ ਕਹਿੰਦੇ ਨੇ ਕਿ ਪਿਆਰਿਆ! ਤੂੰ ਸਤਿਸੰਗ ਵਿਚ ਆ। ਤੇਰਾ ਜੋ ਆਖਰੀ ਨਿਸ਼ਾਨਾ ਹੈ ਜਿਥੋਂ ਤੂੰ ਨਾਮ ਪ੍ਰਾਪਤ ਕਰਨਾ ਹੈ, ਉਹ ਸਤਿਸੰਗ ਤੋਂ ਬਗੈਰ ਪ੍ਰਾਪਤ ਨਹੀਂ ਹੋਣਾ ਕਿਉਂਕਿ ਇਥੇ ਫਲ ਕਿੰਨਾ ਮਿਲਦਾ ਹੈ? ਜਦੋਂ ਤੋਂ ਤੁਹਾਡੇ ਮਨ ਵਿਚ ਇਹ ਖਿਆਲ ਆਇਆ ਕਿ ਅਸੀਂ ਸਤਿਸੰਗ ਵਿਚ ਜਾਣਾ ਹੈ, ਉਸ ਵੇਲੇ ਤੋਂ ਤੁਹਾਡਾ ਸਮਾਂ ਲੇਖੇ ਵਿਚ ਲਗਣ ਲੱਗ ਗਿਆ, ਉਹ ਉਮਰ ਵੀ ਲੇਖੇ ਵਿਚ ਲੱਗਣ ਲਗ ਗਈ -

***ਉਮਰ ਓਹਾ ਵਿਚ ਲੇਖੇ ਦੇ***
***ਜੋ ਯਾਦ ਸਾਂਈ ਵਿਚ***
***ਗੁਜਰੇ, ਪੈਂਦੀ ਮੁਜਰੇ।***
***ਨਹੀਂ ਤਾਂ ਸਾਨੂੰ ਹਾਸਲ ਕੀ ਹੈ***
***ਇਸ ਵਿਚ ਨੀਲੇ ਹੁਜਰੇ,***
***ਸੰਝ ਤੇ ਫਜਰੇ।***
***ਭਾਈ ਵੀਰ ਸਿੰਘ ਜੀ***

ਲੇਖੇ ਵਿਚ ਜਦੋਂ ਪੈਣ ਲੱਗੀ ਤਾਂ ਪੁੰਨ ਬਣਨ ਲੱਗ ਗਏ, ਉਹ ਪੁੰਨ ਪਰੇਰ ਕੇ ਸਤਿਸੰਗ ਵਿਚ ਲੈ ਆਉਂਦੇ ਨੇ। ਜਿਸ ਦੇ ਪੁੰਨ ਅਜੇ ਮੰਦ ਹੁੰਦੇ ਨੇ, ਉਹ ਨਹੀਂ ਆਇਆ ਕਰਦਾ। ਇਹ ਇੰਤਜ਼ਾਮ ਉਪਰੋਂ ਹੀ ਰੀਮੋਟ ਕੰਟਰੋਲ ਨਾਲ ਚਲਦਾ ਹੈ। ਆਦਮੀ ਦੇ ਵਸ ਵਿਚ ਨਹੀਂ ਹੋਇਆ ਕਰਦਾ ਕਿ ਮੈਂ ਸਤਿਸੰਗ ਵਿਚ ਚਲਿਆ ਜਾਵਾਂ। ਉਹ ਜਿਹੜੇ ਪੁੰਨ ਕਰਮ ਬਣਦੇ ਨੇ, ਉਹ ਲਿਆਉਂਦੇ ਨੇ।

ਕ੍ਰਿਸ਼ਨ ਮਹਾਰਾਜ ਐਸੇ ਹੀ ਬਚਨ ਕਰ ਰਹੇ ਸੀ ਤਾਂ ਪਾਂਡਵਾਂ ਨੇ ਕਿਹਾ ਕਿ ਮਹਾਰਾਜ! ਸਤਿਸੰਗ ਹੁੰਦਾ ਹੋਵੇ ਤੇ ਫੇਰ ਆਦਮੀ ਤਾਂ ਜਾਂਦਾ ਹੀ ਹੈ ਸਤਿਸੰਗ ਵਿਚ।

ਕਹਿੰਦੇ, "ਨਹੀਂ, ਜਦੋਂ ਤੱਕ ਮੱਥੇ ਵਿਚ ਨਾ ਲਿਖਿਆ ਜਾਵੇ, ਕੋਈ ਕਰਮ ਉਘੜ ਨਾ ਜਾਵੇ, ਓਨੀਂ ਦੇਰ ਤਕ ਨਹੀਂ ਇਹ ਮਿਲਦਾ।

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਪੰਨਾ - 642***

ਸਾਰੇ ਕਰਮ ਜੋ ਦੁਨੀਆਂ ਦੇ ਵਿਚ ਨੇ ਉਨ੍ਹਾਂ ਵਿਚੋਂ ਸ਼੍ਰੋਮਣੀ ਕਰਮ ਹੈ ਸਾਧੂ ਦੀ ਸੰਗਤ ਤੇ ਹਰੀ ਦਾ ਕੀਰਤਨ। ਨਾਲ ਮਹਾਰਾਜ ਨੇ ਸ਼ਰਤ ਲਾ ਦਿਤੀ ਕਿ -

***ਕਹੁ ਨਾਨਕ ਤਿਸੁ ਭਇਓ ਪਰਾਪਤਿ..........॥***

***ਪੰਨਾ - 642***

ਉਹ ਹਰ ਬੰਦੇ ਨੂੰ ਨਹੀਂ ਮਿਲਦਾ। ਮਿਲਦਾ ਕਿਸਨੂੰ ਹੈ?

***............... ਜਿਸੁ ਪੁਰਬ ਲਿਖੇ ਕਾ ਲਹਨਾ॥***

***ਪੰਨਾ - 642***

ਜਿਸ ਦੇ ਮੱਥੇ ਦੇ ਅੰਦਰ ਸ਼ੁਭ ਕਰਮਾਂ ਨੇ ਆਪਣਾ ਪੁੰਨ ਫਲ ਦਿਖਾਉਣਾ ਹੁੰਦਾ ਹੈ ਉਹ ਹੀ ਸੰਗਤ ਵਿਚ ਜਾਂਦਾ ਹੈ। ਇਸੇ ਤਰ੍ਹਾਂ ਦੇ ਨਾਲ ਸਾਧੂਆਂ ਦੀ ਸੰਗਤ ਐਵੇਂ ਹੀ ਨਹੀਂ ਮਿਲਦੀ ਹੁੰਦੀ ਕਿ ਆਪਣੇ ਆਪ ਹੀ ਮਿਲ ਜਾਵੇ, ਨਹੀਂ, ਉਨ੍ਹਾਂ ਨੂੰ ਕੋਈ ਪ੍ਰੇਰਨਾ ਹੁੰਦੀ ਹੈ ਪ੍ਰਮੇਸ਼ੁਰ ਵਲੋਂ ਕਿ ਤੂੰ ਇਥੇ ਜਾਣਾ ਹੈ। ਇਥੇ ਜੀਵਾਂ ਦੇ ਭਾਗ ਉਦੈ ਹੋ ਗਏ ਨੇ ਤੇ ਤੁਸੀਂ ਜਾਣਾ ਹੈ ਤੇ ਉਥੇ ਜਾ ਕੇ ਤੂੰ ਭਜਨ ਕਰਨਾ ਹੈ ਕਿਉਂਕਿ ਸਾਧੂ-ਮਹਾਂਪੁਰਸ਼ ਤਾਂ ਰਹਿੰਦੇ ਹੀ ਹੁਕਮ ਵਿਚ ਨੇ, ਆਪਣੀ ਮਰਜ਼ੀ ਛੱਡੀ ਹੋਈ ਹੁੰਦੀ ਹੈ ਉਨ੍ਹਾਂ ਨੇ। ਸੋ ਇਸ ਤਰ੍ਹਾਂ ਦੇ ਨਾਲ ਜਦੋਂ ਸਤਿਸੰਗ ਦਾ ਖਿਆਲ ਕਰਦੇ ਹੋ, ਆਉਂਦੇ ਹੋ ਤਾਂ ਇਕ ਕਦਮ ਦਾ ਇਕ ਜੱਗ ਦਾ ਫਲ ਮਿਲਦਾ ਹੈ। ਜੱਗ ਕਰਕੇ ਦੇਖ ਲਓ ਕਿ ਕਿੰਨਾ ਔਖਾ ਹੈ। ਹੁਣ ਤੁਸੀਂ ਜੱਗ ਸ਼ੁਰੂ ਕਰਿਆ ਹੋਇਆ ਹੈ। ਏਧਰ ਲੰਗਰ ਚੱਲ ਰਿਹਾ ਹੈ ਤੇ ਇਹ ਜੱਗ ਜਦੋਂ ਸੰਪੂਰਨ ਹੁੰਦਾ ਹੈ ਫੇਰ ਉਸ ਦਾ ਫਲ ਹੁੰਦਾ ਹੈ, ਨਿਸ਼ਾਨੀਆਂ ਹੁੰਦੀਆਂ ਹਨ। ਜੱਗ ਸੰਪੂਰਨ ਹੋਏ ਦੀ ਕੀ ਨਿਸ਼ਾਨੀ ਹੈ? ਇਹ ਗੱਲਾਂ ਲੰਮੀਆਂ ਨੇ ਮੈਂ ਪਹਿਲਾਂ ਵੀ ਦੱਸੀਆਂ ਸੀ।

ਮਹਾਰਾਜ ਕਹਿੰਦੇ, ਜਦੋਂ ਸਤਿਸੰਗ ਵੱਲ ਨੂੰ ਸ਼ਰਧਾ ਧਾਰ ਕੇ ਆਉਂਦਾ ਹੈ, ਨਿਮਰਤਾ ਧਾਰ ਕੇ ਆਉਂਦਾ ਹੈ, ਗੁਰੂ ਮਹਾਰਾਜ ਦੇ ਕੋਲ ਅਰਦਾਸ ਕਰਕੇ ਤੁਰਦਾ ਹੈ ਕਿ ਸੱਚੇ ਪਾਤਸ਼ਾਹ! ਤੇਰੀ ਕ੍ਰਿਪਾ ਹੋ ਗਈ ਤੇ ਮੈਂ ਸਤਿਸੰਗ ਵਿਚ ਜਾਂਦਾ ਹਾਂ। ਕਹਿੰਦੇ ਇਕ ਕਦਮ ਚੁਕੇਗਾ, ਇਕ ਜੱਗ ਦਾ ਫਲ ਮਿਲ ਜਾਏਗਾ ਤੇ ਜਦੋਂ ਇਥੇ ਆ ਕੇ ਪੂਰੇ ਧਿਆਨ ਦੇ ਨਾਲ ਬਾਨੀ ਸੁਣੇਗਾ, ਮਨ ਦੇ ਵਿਚ ਵਸਾਏਗਾ ਤਾਂ ਮਹਾਰਾਜ ਕਹਿੰਦੇ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***

***ਪੰਨਾ - 546***

ਇਥੇ ਬਾਣੀ ਪੜ੍ਹੇਗਾ, ਬਾਣੀ ਸੁਣੇਗਾ ਤਾਂ ਉਸ ਦੇ ਫਲਾਂ ਦਾ ਕੋਈ ਅੰਤ ਹੀ ਨਹੀਂ ਹੋਇਆ ਕਰਦਾ। ਇਸ ਕਰਕੇ ਮਹਾਰਾਜ ਜੀ ਪ੍ਰੇਰਨਾ ਕਰਦੇ ਨੇ, ਪੜ੍ਹੋ ਪਿਆਰ ਦੇ ਨਾਲ ਸਾਰੇ -

***ਧਾਰਨਾ - ਗਾਵਹੁ ਗੁਰਾਂ ਦੀ ਬਾਣੀ,***
***ਆਵਹੁ ਸਿਖੋ ਪਿਆਰਿਓ - 2, 2.***
***ਸਿੱਖੋ ਪਿਆਰਿਓ, ਆਵੋ-ਸਿਖੋ ਪਿਆਰਿਓ-2,2.***
***ਗਾਵੋ ਗੁਰਾਂ ਦੀ ਬਾਣੀ,***
***ਆਵੋ ਸਿਖੋ ਪਿਆਰਿਓ - 2, 2.***

***ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਹੁ ਸਚੀ ਬਾਣੀ॥***
***ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥***
***ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥***

***ਪੰਨਾ - 920***

ਜਿਨ੍ਹਾਂ ਦੇ ਉਤੇ ਵਾਹਿਗੁਰੂ ਦੀ ਨਦਰ ਹੋ ਜਾਂਦੀ ਹੈ, ਬਖਸ਼ਿਸ਼ ਹੋ ਜਾਂਦੀ ਹੈ, ਉਨ੍ਹਾਂ ਦੇ ਹਿਰਦੇ ਵਿਚ ਸਮਾਅ ਜਾਇਆ ਕਰਦੀ ਹੈ, ਦੂਜਿਆਂ ਦੇ ਨਹੀਂ ਸਮਾਉਂਦੀ; ਦੂਜੇ ਸੁਣ ਲੈਣਗੇ ਪਰ ਉਸ ਤਰ੍ਹਾਂ ਦੀ ਗੱਲ ਉਨ੍ਹਾਂ ਦੀ ਸਮਝ ਵਿਚ ਨਹੀਂ ਆਉਂਦੀ ਜਿਹੜੀ ਉਨ੍ਹਾਂ ਦਾ ਜੰਮਣ-ਮਰਨ ਕੱਟ ਦੇਵੇ। ਇਹ ਹਿਰਦੇ ਵਿਚ ਸਮਾਉਂਦੀ ਹੈ -

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ॥ ਪੰਨਾ - 797***

ਜਿਹੜਾ ਇਸ ਬਾਣੀ ਨੂੰ ਹਿਰਦੇ ਤੋਂ ਜਾਣਦਾ ਹੈ, ਉਹ ਨਾਮ ਜਪ ਸਕਦਾ ਹੈ, ਦੂਜੇ ਤੋਂ ਨਹੀਂ ਜਪ ਹੁੰਦਾ।

***ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥***

***ਪੰਨਾ - 920***

ਜਿਸ ਤਰ੍ਹਾਂ ਪਪੀਹਾ ਪ੍ਰਿਹੁ-ਪ੍ਰਿਹੁ ਕਰਦਾ ਹੈ ਇਸ ਤਰ੍ਹਾਂ ਬਾਣੀ ਜਪੋ। ਬਾਣੀ ਵਾਹਿਗੁਰੂ ਮੰਤਰ ਵੀ ਹੈ, ਬਾਣੀ ਇਹ ਵੀ ਹੈ ਜਿਹੜੀ ਅਸੀਂ ਪੜ੍ਹਦੇ ਹਾਂ, ਇਹ ਗਾਉਣ ਵਾਲੀ ਹੈ।

***ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥***

***ਪੰਨਾ - 920***

ਬਾਣੀ ਤੋਂ ਜਿਹੜਾ ਖਾਲੀ ਰਹਿੰਦਾ ਹੈ, ਮਹਾਰਾਜ ਕਹਿੰਦੇ ਉਹ ਦੁਖੀ ਹੋ ਜਾਂਦਾ ਹੈ, ਦੁਖ ਉਸ ਨੂੰ ਐਨਾ ਘੇਰ ਲੈਂਦੇ ਨੇ, ਕੋਈ ਉਸ ਦੇ ਕੋਲ ਇਲਾਜ ਨਹੀਂ ਹੈ ਕਿ ਮੈਂ ਦੁਖਾਂ ਵਿਚੋਂ ਨਿਕਲ ਜਾਵਾਂ। ਮਹਾਰਾਜ ਕਹਿੰਦੇ -

***ਜੀਉ ਤਪਤੁ ਹੈ ਬਾਰੋ ਬਾਰ॥***
***ਤਪਿ ਤਪਿ ਖਪੈ ਬਹੁਤੁ ਬੇਕਾਰ॥***
***ਜੈ ਤਨਿ ਬਾਣੀ ਵਿਸਰਿ ਜਾਇ॥***
***ਜਿਉ ਪਕਾ ਰੋਗੀ ਵਿਲਲਾਇ॥ ਪੰਨਾ - 661***

ਕਿਉਂਕਿ ਪ੍ਰਮੇਸ਼ਰ ਨੂੰ ਭੁੱਲਣ ਦੇ ਨਾਲ ਸਾਰੇ ਰੋਗ ਖੜ੍ਹੇ ਹੋ ਜਾਂਦੇ ਨੇ, ਦੁਖ ਖੜ੍ਹੇ ਹੁੰਦੇ ਨੇ, ਪ੍ਰਮੇਸ਼ਰ ਨੂੰ ਯਾਦ ਕਰ ਲਓ ਸਾਰੇ ਦੁਖਾਂ ਦਾ, ਵਿਘਨਾਂ ਦਾ ਖਾਤਮਾ ਹੋ ਜਾਂਦਾ ਹੈ-

***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪੰਨਾ - 262***

ਦੂਜੇ ਪਾਸੇ ਪ੍ਰਮੇਸ਼ਰ ਤੋਂ ਜਦੋਂ ਭੁੱਲ ਜਾਂਦੇ ਹਾਂ -

***ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥***

***ਪੰਨਾ - 888***

ਸਾਡੇ ਗੁਰੂ ਮਹਾਰਾਜ ਸਾਹਿਬ ਗੁਰੂ ਗ੍ਰੰਥ ਸਾਹਿਬ ਨੇ। ਜੇ ਅਸੀਂ ਸੱਚੇ ਦਿਲ ਨਾਲ ਇਨ੍ਹਾਂ ਨੂੰ ਗੁਰੂ ਮੰਨਦੇ ਹਾਂ। ਇਕ ਤਾਂ ਹੈ ਕਿ ਮੱਥਾ ਟੇਕ ਲਿਆ, ਰੁਮਾਲੇ ਚੜ੍ਹਾ ਦਿਤੇ, ਪਾਠ ਕਰਾ ਲਿਆ; ਇਕ ਹੈ ਗੁਰੂ ਮੰਨਣਾ, ਗੁਰੂ ਮੰਨ ਕੇ ਉਸ ਦੇ ਅੱਗੇ ਆਪਣਾ ਆਪ ਸਮਰਪਣ ਕਰਨਾ, ਉਸ ਤੋਂ ਬਾਅਦ ਜਿਹੜਾ ਉਸਦਾ ਬਚਨ ਆਉਂਦਾ ਹੈ, ਉਸ ਦੀ ਪੂਰੀ ਤਰ੍ਹਾਂ ਦੇ ਨਾਲ ਕਮਾਈ ਕਰਨੀ ਤਾਂ ਗੁਰੂ ਦਾ ਫਲ ਹੋਇਆ ਕਰਦਾ ਹੈ, ਨਹੀਂ ਤਾਂ ਸਤਿਗੁਰੂ ਨੂੰ ਦੇਖਦਾ ਤਾਂ ਸਾਰਾ ਸੰਸਾਰ ਹੈ ਪਰ ਜਦੋਂ ਤਕ ਸ਼ਬਦ ਦੀ ਵਿਚਾਰ ਨਹੀਂ ਕਰਦਾ ਉਸ ਦਾ ਉਧਾਰ ਨਹੀਂ ਹੋ ਸਕਿਆ ਕਰਦਾ।

ਸੋ ਬਾਕੀ ਇਹ ਜੋ ਬਾਣੀ ਹੈ, ਇਹ ਸ਼ਕਤੀ ਹੈ, ਨਿਰੀ

ਸ਼ਕਤੀ ਹੈ। ਗੁਰੂ ਗ੍ਰੰਥ ਸਾਹਿਬ, ਐਵੇਂ ਹੀ ਗੁਰੂ ਨਹੀਂ ਕਿ ਅੱਖਰਾਂ ਨੂੰ ਅਸੀਂ ਮੱਥਾ ਟੇਕੀ ਜਾਂਦੇ ਹਾਂ, ਰੁਮਾਲਿਆਂ ਨੂੰ ਟੇਕੀ ਜਾਂਦੇ ਹਾਂ, ਇਹ ਇਕ ਜੋਤ ਹੈ ਪਰੀਪੂਰਨ ਜੋਤ, ਗੁਰੂ ਜੋਤ ਹੈ ਇਨ੍ਹਾਂ ਦੇ ਵਿਚ, ਇਸ ਦੇ ਹਰ ਸ਼ਬਦ ਦੇ ਵਿਚ ਸ਼ਕਤੀ ਹੈ, ਕੋਈ ਕਰ ਲਓ। 'ਵਾਹਿਗੁਰੂ' ਸ਼ਬਦ ਵਿਚ ਚਾਰ ਅੱਖਰ ਨੇ। ਸ਼ਕਤੀ ਕਿੰਨੀ ਹੈ, ਕੋਈ ਦੱਸ ਹੀ ਨਹੀਂ ਸਕਦਾ ਕਿ ਕਿੰਨੀ ਸ਼ਕਤੀ ਹੈ। ਇਕ ਵਾਰੀ ਵੀ ਜੇ ਸਮਝ ਕੇ ਕਹਿ ਦਿਤਾ ਜਾਵੇ, ਮਹਾਰਾਜ ਕਹਿੰਦੇ –

***ਏਕ ਚਿਤ ਜਿਹ ਇਕ ਛਿਨ ਧਿਆਇਓ॥***
***ਕਾਲ ਫਾਸ ਕੇ ਬੀਚ ਨ ਆਇਓ॥ ਅਕਾਲ ਉਸਤਤਿ***

ਜਮਾਂ ਦਾ ਗਲ ਵਿਚ ਪਿਆ ਹੋਇਆ ਫੰਧਾ ਉਸੇ ਵੇਲੇ ਕੱਟ ਜਾਂਦਾ ਹੈ ਜਿਸ ਵਕਤ ਇਕ ਅੱਖਰ ਕਹਿ ਦਿਤਾ। ਇਹ ਕੋਈ ਸਾਡਾ ਦਿਲ ਲੁਭਾਉਣ ਵਾਸਤੇ ਗੱਲਾਂ ਨਹੀਂ ਹਨ, ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਧਾਰ ਉਨ੍ਹਾਂ ਜੀਵਨਾਂ ਦੇ ਉਤੇ ਹੈ ਜਿਨ੍ਹਾਂ ਦਾ ਉਧਾਰ ਹੋਇਆ ਹੈ –

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***
***ਪੰਨਾ – 902***

ਸੋ ਇਹ ਬਾਨੀ ਔਸ਼ਧੀ ਵੀ ਹੈ, ਦਵਾਈ ਵੀ ਹੈ। ਕਿੰਨੇ ਪ੍ਰੇਮੀਆਂ ਨੇ ਇਥੇ ਵੀ ਦੇਖਿਆ ਹੈ। ਰਤਵਾੜਾ ਸਾਹਿਬ ਆ ਕੇ ਬਹੁਤ ਪ੍ਰੇਮੀ ਸ਼ਬਦਾਂ ਦਾ ਪਾਠ ਕਰਦੇ ਨੇ। ਰੋਗ ਬਾਰੇ ਡਾਕਟਰ ਕਹਿ ਦਿੰਦੇ ਨੇ ਕਿ ਇਹ ਤਾਂ ਸਾਡੇ ਕੋਲੋਂ ਠੀਕ ਨਹੀਂ ਹੁੰਦਾ। ਉਹ ਰਾਜ਼ੀ ਹੋ ਜਾਂਦੇ ਨੇ ਸਾਰੇ। ਪਿਛਲੀ ਵਾਰੀ ਮੈਂ ਦੱਸਿਆ ਸੀ ਕਿ ਆਪਣੇ ਇਥੇ ਇਲਾਕੇ ਦੀ ਬੀਬੀ ਹੈ, ਉਸ ਦੇ ਘਰਵਾਲਾ ਸਬ-ਇੰਸਪੈਕਟਰ ਹੈ ਪੁਲਿਸ ਵਿਚ। ਉਸ ਵਿਚਾਰੀ ਦੀਆਂ ਦੋਵੇਂ ਅੱਖਾਂ ਬੰਦ ਹੋ ਗਈਆਂ। ਬੜੀ ਤਕਲੀਫ ਹੈ ਜੇ ਕਿਸੇ ਦੀ ਅੱਖ ਬੰਦ ਹੁੰਦੀ ਹੋਵੇ, ਬੜਾ ਮੁਸ਼ਕਲ ਹੋ ਜਾਂਦਾ ਹੈ, ਫਿਕਰ ਪੈ ਜਾਂਦਾ ਹੈ ਕਿ ਮੈਂ ਉਮਰ ਕਿਵੇਂ ਕੱਟਾਂਗਾ। ਨਾਲ ਹੀ ਉਸ ਨੂੰ ਸ਼ੂਗਰ ਸੀ, ਓਪਰੇਸ਼ਨ ਹੁੰਦਾ ਨਹੀਂ ਸੀ। ਉਸਨੂੰ ਬਲੱਡ ਸ਼ੂਗਰ ਵੀ ਸੀ ਅਤੇ ਯੂਰਿਨ ਸ਼ੂਗਰ ਵੀ। 240 ਉਸ ਦਾ ਬਲੱਡ ਪਰੈਸ਼ਰ ਸੀ। ਜਿਗਰ ਦੇ ਉਤੇ ਉਸ ਦੇ ਇਕ ਰਸੌਲੀ ਸੀ, ਗੀੜ੍ਹ ਦੀ ਹੱਡੀ ਦੇ ਵਿਚ ਤ੍ਰੇੜ ਸੀ। ਸੱਤ ਬਿਮਾਰੀਆਂ ਸੀ ਉਸਨੂੰ। ਗੁਰਦੇ ਦੇ ਵਿਚ ਉਸ ਦੇ ਪੱਥਰੀ ਸੀ। ਓਪਰੇਸ਼ਨ ਉਸ ਦਾ ਹੋ ਨਹੀਂ ਸੀ ਸਕਦਾ। ਜ਼ਖਮ ਰਾਜ਼ੀ ਨਹੀਂ ਹੁੰਦਾ ਸ਼ੂਗਰ ਵਾਲੇ ਦਾ। ਉਸ ਨੇ ਕਿੰਨੀ ਵਾਰੀ ਮੈਨੂੰ ਕਿਹਾ ਕਿ ਵੀਰ ਜੀ, ਮੇਰੇ ਤੇ ਤਰਸ ਕਰੋ। ਮੈਂ ਕਿਹਾ, "ਤਰਸ ਮੈਂ ਤਾਂ ਨਹੀਂ ਕਰਨਾ ਤਰਸ ਤੂੰ ਆਪਣੇ ਆਪ ਤੇ ਆਪ ਕਰਨਾ ਹੈ, ਜੇ ਕਰਨਾ ਹੈ ਤਾਂ ਮੈਂ ਦੱਸ ਦਿੰਦਾ ਹਾਂ।"

ਕਹਿੰਦੀ, "ਦੱਸੋ।"

ਪੰਜ ਘੰਟੇ ਦਾ ਪਾਠ ਸੀ ਰੋਜ਼ ਦਾ।

ਮੈਂ ਕਿਹਾ, "ਲੈ ਬੀਬੀ! ਇਸ ਤਰ੍ਹਾਂ ਕਰ ਤੂੰ ਇਸ ਵਿਧੀ ਨਾਲ ਪਾਠ ਕਰ। ਬਾਣੀ ਜਿਹੜੀ ਹੈ ਇਹ ਸ਼ਕਤੀ ਹੁੰਦੀ ਹੈ। ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੋਇਆ ਹੈ, ਉਨ੍ਹਾਂ ਦੇ ਬਚਨਾਂ ਵਿਚ ਬੰਨ੍ਹੇ ਹੋਏ ਹਾਂ ਅਸੀਂ ਸਾਰੇ। ਉਹ ਆਪ ਵੀ ਬੰਨ੍ਹੇ ਹੋਏ ਨੇ ਕਿਉਂਕਿ ਉਨ੍ਹਾਂ ਨੇ ਬਚਨ ਕਰ ਦਿਤਾ। ਉਹ ਬੀਬੀ ਆ ਗਈ ਤੇ ਮੈਂ ਕਿਹਾ ਕਿ ਤੂੰ ਇਕ ਸਾਲ ਭਰ ਪਾਠ ਕਰ। ਕਹਿੰਦੀ, "ਮੈਨੂੰ ਤਾਂ ਇਕ ਅੱਖ ਤੋਂ ਥੋੜ੍ਹਾ-ਥੋੜ੍ਹਾ ਦਿਸਦਾ ਹੈ ਕਿ ਇਥੋਂ ਕੋਈ ਪਰਛਾਵਾਂ ਜਿਹਾ ਮੇਰੇ ਅੱਗੋਂ ਦੀ ਲੰਘਿਆ ਹੈ।" ਮੈਂ ਕਿਹਾ, "ਕੋਈ ਗੱਲ ਨਹੀਂ, ਤੂੰ ਨਿਹਚੇ ਦੇ ਨਾਲ ਪਾਠ ਕਰ।" 20 ਦਿਨ ਜਦੋਂ ਹੋ ਗਏ ਤਾਂ ਮੇਰੇ ਕੋਲ ਆਈ। ਕਹਿੰਦੀ, "ਵੀਰ ਜੀ! ਮੇਰੀ ਅੱਖ ਖੁਲ੍ਹ ਗਈ, ਮੈਨੂੰ ਹੁਣ ਤੁਹਾਡਾ ਚਿਹਰਾ ਚੰਗੀ ਤਰ੍ਹਾਂ ਦਿਸਣ ਲਗ ਗਿਆ, ਜੇ ਕਹੋਂ ਤਾਂ ਮੈਂ ਪੀ.ਜੀ.ਆਈ. ਜਾ ਕੇ ਦਿਖਾ ਆਵਾਂ – ਬਲੱਡ ਪਰੈਸ਼ਰ ਵਗੈਰਾ?

ਮੈਂ ਕਿਹਾ, "ਦਿਖਾ ਆ।"

ਉਥੇ ਗਈ। ਉਹ ਡਾਕਟਰ ਕਹਿੰਦੇ, ਨਾ ਤੈਨੂੰ ਬਲੱਡ ਪਰੈਸ਼ਰ ਹੈ, ਨਾ ਬਲੱਡ ਸ਼ੂਗਰ ਹੈ, ਨਾ ਪੇਸ਼ਾਬ 'ਚ ਸ਼ੂਗਰ ਹੈ। ਉਹ ਕਹਿੰਦੇ ਬੀਬੀ ਤੂੰ ਦਵਾਈ ਕਿਹੜੀ ਖਾਧੀ ਹੈ ਕਿਉਂਕਿ ਕਾਰਡ ਤੇ ਅਜੇ ਤਰੀਕਾਂ ਪਈਆਂ ਹੋਈਆਂ ਸੀ ਤਾਜ਼ੀਆਂ ਹੀ। ਉਹ ਕਹਿੰਦੀ ਕਿ ਮੈਂ ਤਾਂ ਅੱਜਕਲ੍ਹ ਰਤਵਾੜਾ ਸਾਹਿਬ ਰਹਿੰਦੀ ਹਾਂ। ਉਥੇ ਗੁਰੂ ਕਾ ਪ੍ਰਸ਼ਾਦ ਰੋਜ਼ ਹੀ ਮਿਲਦਾ ਹੈ, ਕਦੇ ਭੋਗ ਪੈ ਗਿਆ, ਕਦੇ ਮੱਧ ਆ ਗਿਆ। ਇਕ ਦਿਨ ਦੋ ਵਾਰ ਮਿਲਦਾ ਹੈ, ਇਕ ਦਿਨ ਇਕ ਵਾਰ ਮਿਲਦਾ ਹੈ ਤੇ ਦੂਜਾ ਉਥੇ ਪ੍ਰਸ਼ਾਦਾ ਛਕਣ ਤੋਂ ਬਾਅਦ ਗੁੜ ਵੰਡ ਦਿੰਦੇ ਨੇ, ਮੈਂ ਵੀ ਲੈ ਲੈਂਦੀ ਹਾਂ। ਵਿਆਹ-ਸ਼ਾਦੀਆਂ ਹੁੰਦੀਆਂ ਹੀ ਰਹਿੰਦੀਆਂ ਹਨ, ਮਠਿਆਈ ਆਈ ਰਹਿੰਦੀ ਹੈ। ਸਾਰੇ ਹੈਰਾਨ ਹੋ ਗਏ। ਉਹ ਕਹਿੰਦੀ ਮੈਂ ਦਵਾਈ ਕੋਈ ਨਹੀਂ ਲਈ, ਮੈਂ ਦਵਾਈ ਲਈ ਹੈ ਪ੍ਰਮੇਸ਼ੂਰ ਦੇ ਨਾਮ ਦੀ। ਮਹਾਰਾਜ ਕਹਿੰਦੇ ਹਨ ਕਿ ਦਵਾਈ ਸਭ ਦੇ ਅੰਦਰ ਹੈ –

***ਹਰਿ ਅਉਖਧੁ ਸਭ ਘਟ ਹੈ ਭਾਈ॥ ਪੰਨਾ – 259***

ਲੇਕਿਨ ਉਹ ਦਵਾਈ ਕਿਤੋਂ ਮਿਲਦੀ ਨਹੀਂ ਹੈ। ਜਿਥੇ ਇਸ ਦਾ ਭੰਡਾਰ ਹੈ, ਉਸ ਦੀ ਚਾਬੀ ਗੁਰੂ ਕੋਲ ਹੈ –

***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥ ਪੰਨਾ – 259***

ਪੂਰਾ ਗੁਰੂ ਮਿਲੇ ਤਾਂ ਬਿਧ ਬਣਦੀ ਹੈ, ਨਹੀਂ ਤਾਂ ਬਣਦੀ ਨਹੀਂ।

***ਗੁਰਿ ਪੂਰੈ ਸੰਜਮੁ ਕਰਿ ਦੀਆ॥ ਪੰਨਾ – 259***

ਪੂਰੇ ਸਤਿਗੁਰੂ ਨੇ ਫੇਰ ਸੰਜਮ ਦੱਸ ਦਿਤਾ ਕਿ ਇਸ ਤਰ੍ਹਾਂ ਤੂੰ ਕਰਨਾ ਹੈ, ਆਹ ਰਹਿਤਾਂ ਰੱਖਣੀਆਂ ਹਨ। ਮਹਾਰਾਜ ਕਹਿੰਦੇ ਫੇਰ ਦੁੱਖ ਖਤਮ ਹੋ ਜਾਂਦਾ ਹੈ।

***ਨਾਨਕ ਤਉ ਫਿਰਿ ਦੂਖ ਨ ਥੀਆ॥ ਪੰਨਾ – 259***

ਉਸ ਤੋਂ ਬਾਅਦ ਮੈਂ ਅਮਰੀਕਾ ਨੂੰ ਚਲਿਆ ਗਿਆ। ਜਦੋਂ ਜਨਵਰੀ ਵਿਚ ਮੁੜ ਕੇ ਆਇਆ, ਉਸ ਵੇਲੇ ਉਸ ਨੂੰ 11-12 ਮਹੀਨੇ ਹੋ ਚੁੱਕੇ ਸੀ। ਮੈਨੂੰ ਕਹਿਣ ਲੱਗੀ ਕਿ ਬਾਕੀ ਤਾਂ ਮੈਂ ਸਾਰੇ ਦਿਖਾ ਆਈ, ਗੀੜ੍ਹ ਦੀ ਹੱਡੀ ਦੀ ਤ੍ਰੇੜ ਵੀ ਖਤਮ ਹੋ ਗਈ। ਡਾਕਟਰ ਕਹਿੰਦੇ ਨੇ ਰਸੌਲੀ ਤਾਂ ਵਿਚੇ ਘੁਲ-ਘਲ ਗਈ, ਹੈ ਹੀ ਨਹੀਂ ਇਸ ਵੇਲੇ। ਪੱਥਰੀ ਸੀ ਜਿਹੜੀ ਉਹ ਉਸ ਨੇ ਮੈਨੂੰ ਦਿਖਾਈ, ਕਹਿੰਦੀ ਆਹ

ਟੁਕੜੇ-ਟੁਕੜੇ ਹੋ ਕੇ ਨਿਕਲ ਗਈ। ਕੋਈ ਓਪਰੇਸ਼ਨ ਨਹੀਂ ਕਰਾਇਆ, ਨਹੀਂ ਤਾਂ ਸਾਰਾ ਕੰਮ ਓਪਰੇਸ਼ਨ ਦਾ ਹੀ ਸੀ ਉਸਦਾ।

ਕਹਿੰਦੀ, "ਹੁਣ ਮੇਰੀ ਇਕ ਅੱਖ ਰਹਿ ਗਈ, ਸਾਲ ਹੋਣ ਵਾਲਾ ਹੋ ਗਿਆ ਤੇ ਕੀ ਮੈਂ ਘਰ ਨੂੰ ਕਾਣੀ ਹੀ ਜਾਵਾਂਗੀ?"

ਮੈਂ ਕਿਹਾ, "ਨਹੀਂ, ਤੂੰ ਨਿਸ਼ਚਾ ਰੱਖ। ਜਿਸ ਨੇ ਪਹਿਲਾਂ ਠੀਕ ਕਰਿਆ, ਉਹ ਹੁਣ ਵੀ ਠੀਕ ਕਰ ਦਏਗਾ; ਉਸ ਨੂੰ ਕੀ ਔਖਾ ਹੈ?"

ਉਹ 20 ਜਨਵਰੀ 1990 ਨੂੰ ਬੜੇ ਚਾਅ ਨਾਲ ਮੇਰੇ ਕੋਲ ਆਈ, ਕਹਿਣ ਲੱਗੀ, "ਮੇਰੀ ਦੂਜੀ ਅੱਖ ਵੀ ਖੁਲ੍ਹ ਗਈ।"

ਦੋ ਸਾਲ ਦੀ ਨਿਗ੍ਹਾ ਬੰਦ ਹੋਈ-ਹੋਈ ਖੁਲ੍ਹ ਗਈ ਤੇ ਕਹਿਣ ਲੱਗੀ, ਹੁਣ ਤਾਂ ਮੈਨੂੰ ਛੁੱਟੀ ਦਿਓ। ਮੈਂ ਕਿਹਾ, ਲੈ ਹੁਣ ਤੇਰਾ ਕੰਮ ਹੋ ਗਿਆ ਠੀਕ, ਹੁਣ ਤੂੰ ਨੱਠਣ ਨੂੰ ਕਹਿੰਦੀ ਹੈਂ, ਅਜੇ ਤਿੰਨ ਮਹੀਨੇ ਹੋਰ ਰਹਿੰਦੇ ਨੇ ਤੇਰੇ ਸੇਵਾ ਸਾਲ ਹੋਣ ਨੂੰ ਦੇ। ਉਸ ਨੇ ਕਿਹਾ ਕਿ ਮੇਰੀ ਪੋਤੀ ਨੇ ਇਮਤਿਹਾਨ ਦੇਣਾ ਹੈ। ਫੇਰ ਤਾਂ ਬਹਾਨੇ ਬਹੁਤ ਆਉਂਦੇ ਨੇ। ਮੈਂ ਕਿਹਾ, ਚੰਗਾ ਭਾਈ ਜਾਹ। ਐਨਕ ਦਾ ਡੇਢ ਨੰਬਰ ਲੱਗਿਆ। ਮੈਂ ਕਿਹਾ, ਤੇਰਾ ਡੇਢ ਵੀ ਨਹੀਂ ਸੀ ਲੱਗਣਾ, ਬੱਚਿਆਂ ਵਰਗੀ ਨਿਗ੍ਹਾ ਤੈਨੂੰ ਮਿਲਣੀ ਸੀ। ਬਾਣੀ ਕਿਤੇ ਐਵੇਂ ਹੈ ਗੁਰੂ ਦੀ? ਇਸਦੇ ਵਿਚ ਬਹੁਤ ਸ਼ਕਤੀ ਹੈ ਤੇ ਹਰ ਚੀਜ਼ ਦੀ ਸ਼ਕਤੀ ਹੈ, ਵਿਘਨ ਇਹ ਨਹੀਂ ਆਉਣ ਦਿੰਦੀ, ਕੰਮ ਵਿਗੜੇ ਪਏ ਹੋਣ, ਸਾਰੇ ਠੀਕ ਕਰ ਦਿੰਦੀ ਹੈ, ਗਤੀ ਨਾ ਹੁੰਦੀ ਹੋਵੇ, ਭੂਤ-ਪ੍ਰੇਤ ਤੰਗ ਕਰਦੇ ਹੋਣ, ਉਨ੍ਹਾਂ ਦੀ ਗਤੀ ਕਰਾ ਦਏਗੀ। ਕੋਈ ਹਿਸਾਬ-ਕਿਤਾਬ ਨਹੀਂ ਹੈ ਸਾਧ ਸੰਗਤ ਜੀ! ਜਿਹੜੀ ਅਸੀਂ ਬਾਣੀ ਪੜ੍ਹਨ ਲੱਗੇ ਹਾਂ, ਸਤਿਸੰਗ ਕਰਨ ਲੱਗੇ ਹਾਂ ਇਹ ਕੋਈ ਮਾੜੀ-ਮੋਟੀ ਗੱਲ ਨਹੀਂ, ਇਹ ਬਹੁਤ ਵੱਡਾ ਪੁੰਨ ਫਲ ਪ੍ਰਾਪਤ ਹੋ ਰਿਹਾ ਹੈ ਧਮੋਟ ਵਾਲਿਆਂ ਨੂੰ। ਇਸ ਨੂੰ ਜਦੋਂ ਅਸੀਂ ਪੜ੍ਹਾਂਗੇ, ਸੁਣਾਂਗੇ, ਵਿਚਾਰਾਂਗੇ ਤਾਂ ਮਹਾਰਾਜ ਕਹਿੰਦੇ, ਭਾਈਂ ਤੁਹਾਨੂੰ ਓਹੀ ਫਲ ਪ੍ਰਾਪਤ ਹੋ ਜਾਏਗਾ ਜਿਹੜਾ ਇਸ ਦੇ ਵਿਚ ਲਿਖਿਆ ਹੈ।

ਇਹ ਤਾਂ ਮੈਂ ਇਕ ਗੱਲ ਦੱਸੀ ਹੈ, ਜਾ ਕੇ ਉਥੋਂ ਪੁੱਛ ਲਓ ਕਿੰਨੇ ਉਥੇ ਰਾਜ਼ੀ ਹੋਏ ਨੇ। ਤੁਹਾਡੇ ਪਿੰਡ ਦੇ ਵੀ ਹੋਏ ਨੇ। ਵੱਡੇ-ਵੱਡੇ ਲੋਕ ਵੀ ਰਾਜ਼ੀ ਹੋਏ ਨੇ। ਇਕ ਮੇਰੇ ਕੋਲ ਆ ਗਏ ਡਿਪਟੀ ਏਅਰ ਮਾਰਸ਼ਲ, ਇਕ ਡਾਇਰੈਕਟਰ ਜਨਰਲ ਪੁਲਿਸ ਇਥੇ ਵੀ ਆਏ ਸੀ ਉਹ ਦੀਵਾਨ ਵਿਚ, ਬਹੁਤ ਬਿਮਾਰ ਸੀ। ਕਹਿੰਦੇ ਸਾਡਾ ਇਲਾਜ ਨਹੀਂ ਹੁੰਦਾ, ਉਹ ਜਿਹੜਾ ਹਵਾਈ ਸੈਨਾ ਦਾ ਵੱਡਾ ਅਫਸਰ ਸੀ ਉਸ ਨੇ ਮੂੰਹ ਅੱਡਿਆ ਤਾਂ ਕਾਲਾ ਹੋਇਆ ਪਿਆ, ਅੰਦਰੋਂ ਵਟ ਖਾਧੇ ਹੋਏ ਜੀਭ ਨੇ, ਕਹਿੰਦਾ, "ਮੈਨੂੰ ਕਹਿੰਦੇ ਨੇ ਕਿ ਤੈਨੂੰ ਕੈਂਸਰ ਹੋਣ ਵਾਲਾ ਹੈ, ਮੈਨੂੰ ਕੁਝ ਦੱਸੋ।"

ਮੈਂ ਤੁਹਾਨੂੰ ਇਹ ਗਲਾਂ ਤਾਂ ਦਸਦਾ ਹਾਂ ਕਿ ਫਲ ਕਿੰਨਾ ਹੁੰਦਾ ਹੈ ਕਿਉਂਕਿ ਤੁਸੀਂ ਚੱਲ ਕੇ ਆਉਂਦੇ ਹੋ, ਤੁਹਾਡਾ ਚੱਲ ਕੇ ਆਉਣਾ ਕੋਈ ਮਾਮੂਲੀ ਬਾਤ ਨਹੀਂ ਹੈ, ਉਸ ਵੇਲੇ ਤੋਂ ਹੀ ਪੁੰਨ ਕਰਮ ਸ਼ੁਰੂ ਹੋ ਜਾਂਦੇ ਹਨ। ਮੈਂ ਉਸ ਅਫਸਰ ਨੂੰ ਦੱਸਿਆ ਕਿ ਸੰਗਤ ਜਾਂਦੀ ਹੈ ਗੁਰਦਵਾਰੇ। ਗੁਰਦਵਾਰੇ ਦੇ ਸਾਮ੍ਹਣੇ ਜਲ ਪਿਆ ਹੁੰਦਾ ਹੈ - ਪੌੜੀਆਂ ਦੇ ਅੱਗੇ ਕਿ ਚਰਨ ਧੋਅ ਕੇ ਅੰਦਰ ਆਓ। ਤੁਸੀਂ ਇਸ ਤਰ੍ਹਾਂ ਕਰਿਓ, ਉਥੇ ਉਸ ਜਲ ਦੇ ਨਾਲ ਕੁਰਲੀਆਂ ਕਰ ਲਿਓ। ਮੈਨੂੰ ਪਤਾ ਹੈ ਕਿ ਉਹ ਜਲ ਪਵਿੱਤਰ ਹੈ। ਉਸ ਦੇ ਵਿਚ ਸ਼ਕਤੀ ਹੈ ਕਿਉਂਕਿ ਜਦੋਂ ਘਰੋਂ ਤੁਰਦੇ ਹਾਂ ਕੋਈ ਬਾਣੀ ਪੜ੍ਹਦਾ ਹੈ, ਸੁਰਤੀ ਵਾਹਿਗੁਰੂ ਵਲ ਹੁੰਦੀ ਹੈ ਉਨ੍ਹਾਂ ਦੇ ਅੰਦਰ ਇਕ ਅਜੀਬ ਕਿਸਮ ਦੀ ਸ਼ਕਤੀ ਬਣੀ ਹੋਈ ਹੁੰਦੀ ਹੈ। ਜਦੋਂ ਉਹ ਪਾਣੀ ਦੇ ਵਿਚ ਚਰਨ ਧੋਂਦੇ ਨੇ, ਪਾਣੀ ਵਿਚ ਇਹ ਖਾਸੀਅਤ ਹੈ ਇਹ ਇਕ ਦਮ ਬੰਦੇ ਦੀ ਸ਼ਕਤੀ ਨੂੰ ਗ੍ਰਹਿਣ ਕਰ ਲੈਂਦਾ ਹੈ।

ਉਸ ਨੂੰ ਗੱਲ ਸਮਝਾਈ ਕਿ ਆਹ ਬਾਣੀ ਪੜ੍ਹੀਂ ਤੇ ਇਸ ਤਰ੍ਹਾਂ ਕਰ ਲੈ। ਉਹ ਪੁਲਿਸ ਜਰਨੈਲ ਵੀ ਉਸ ਦੇ ਨਾਲ ਸੀ, ਉਨ੍ਹਾਂ ਨੂੰ ਵੀ ਮੈਂ ਦੱਸ ਦਿਤਾ। ਉਹ ਅੰਬ ਸਾਹਿਬ ਗੁਰਦਵਾਰੇ ਚਲੇ ਗਏ। ਮੈਨੂੰ ਦੂਜੇ ਦਿਨ ਉਨ੍ਹਾਂ ਨੇ ਦੱਸਿਆ, ਕਹਿੰਦੇ, ਅਸੀਂ ਐਨੀ ਸ਼ਰਧਾ ਵਿਚ ਆ ਗਏ ਕਿ ਕੁਰਲੀਆਂ ਕੀ ਕਰਨੀਆਂ ਨੇ, ਅਸੀਂ ਪਾਣੀ ਪੀ ਹੀ ਲੈਂਦੇ ਹਾਂ। ਕਹਿੰਦੇ ਮੈਲਾ ਜਿਹਾ ਪਾਣੀ ਬੁਕ ਭਰ ਕੇ ਪੀ ਗਿਆ। ਉਸ ਦੇ ਵਿਚ ਚਰਨ ਧੋਤੇ ਹੋਏ ਸੀ ਸੰਗਤ ਦੇ ਤੇ ਉਸ ਦੇ ਨਾਲ ਹੋਇਆ ਕੀ? 20 ਦਿਨਾਂ ਬਾਅਦ ਮੈਨੂੰ ਮਿਲਿਆ। ਕਹਿੰਦਾ, "ਦੇਖੋ! ਮੇਰਾ ਮੂੰਹ ਸਾਫ ਹੋ ਗਿਆ ਬਿਲਕੁਲ, ਡਾਕਟਰ ਹੈਰਾਨ ਨੇ ਕਿ ਕਿਹੜੀ ਦਵਾਈ ਲਈ ਹੈ। ਮੈਂ ਤਾਂ ਬਹੁਤ ਦੇਰ ਦਾ ਇਲਾਜ ਕਰਵਾ ਰਿਹਾ ਸੀ। ਆਪਣੇ ਉਥੇ (ਰਤਵਾੜਾ ਸਾਹਿਬ) ਅਸੀਂ ਕਹਿ ਦਿੰਦੇ ਹਾਂ ਕਿ ਜਿਥੇ ਸਿੰਘ ਨਹਾਉਂਦੇ ਨੇ, ਉਥੋਂ ਗਾਰਾ ਮਲ ਲੈ, ਤੇਰੀ ਚਮੜੀ ਠੀਕ ਹੋ ਜਾਏਗੀ। ਕਿੰਨਿਆਂ ਦੀ ਠੀਕ ਹੋਈ ਹੈ। ਉਹ ਇਹ ਹੈ ਕਿ ਉਹ ਬਾਣੀ ਪੜ੍ਹਦੇ ਨੇ, ਜਦੋਂ ਇਸ਼ਨਾਨ ਕਰਦੇ ਨੇ। ਸ਼ਕਤੀ ਦਾ ਵਹਿਣ ਐਨਾ ਜ਼ਿਆਦਾ ਹੁੰਦਾ ਹੈ ਕਿ ਉਹ ਧਰਤੀ ਵਿਚ, ਰੇਤੇ ਵਿਚ ਸਮਾਅ ਜਾਂਦੀ ਹੈ। ਐਵੇਂ ਹੀ ਚਰਨ ਧੂੜ ਮੱਥਿਆਂ ਨੂੰ ਨਹੀਂ ਲਾਉਂਦੇ, ਉਸ ਦੇ ਵਿਚ ਸ਼ਕਤੀ ਹੁੰਦੀ ਹੈ। ਸੋ ਗੁਰੂ ਮਹਾਰਾਜ ਸਾਨੂੰ ਬਾਰ-ਬਾਰ ਕਹਿੰਦੇ ਨੇ। ਮੇਰੇ ਕੋਲ ਆਉਣ ਦੀ ਤਾਂ ਲੋੜ ਹੀ ਨਹੀਂ ਹੈ। ਮੇਰਾ ਤਾਂ ਅੱਧਾ ਸਮਾਂ ਇਸੇ ਗੱਲ ਤੇ ਲੱਗ ਜਾਂਦਾ ਹੈ - ਜੀ ਮੈਂ ਬਿਮਾਰ ਹਾਂ, ਮੈਂ ਬਿਮਾਰ ਹਾਂ। ਬੜਾ ਮੈਂ ਔਖਾ ਹੋ ਜਾਂਦਾ ਹਾਂ। ਮੈਂ ਦਸਦਾ ਹੀ ਹਾਂ, ਮੈਂ ਕਰਦਾ ਤਾਂ ਹਾਂ ਨਹੀਂ ਪਰ ਉਸ ਦੇ ਵਿਚ ਸਮਾਂ ਬਹੁਤ ਲਗਦਾ ਹੈ ਕਿਉਂਕਿ ਦੁਨੀਆਂ ਹੀ ਬਿਮਾਰ ਹੋਈ ਪਈ ਹੈ। ਮੈਂ ਕਿਹਾ ਭਾਈ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***

***ਪੰਨਾ - 135***

ਪ੍ਰਮੇਸ਼ੁਰ ਨੂੰ ਯਾਦ ਕਰ ਲਓ, ਰੋਗ ਖਤਮ ਹੋ ਜਾਣਗੇ। ਚਾਹੇ ਮੰਨਣ ਵਾਲਾ ਹੈ, ਚਾਹੇ ਨਹੀਂ ਮੰਨਣ ਵਾਲਾ। ਬਾਣੀ ਨੇ ਆਪਣਾ ਕੰਮ ਕਰਨਾ ਹੈ।

ਜਿਸ ਵਕਤ ਮੈਂ ਜੌਲੀ ਗਰਾਂਟ ਡੇਹਰਾਦੂਨ ਮੈਡੀਕਲ ਕਾਲਜ ਦੀ ਬੁਨਿਆਦ ਰੱਖੀ, ਉਥੇ ਸਾਰੇ ਡਾਕਟਰ ਆਏ ਹੋਏ ਸੀ ਕਿਉਂਕਿ ਡਾਕਟਰਾਂ ਦਾ ਕੰਮ ਸੀ। ਸਵਾਮੀ ਜੀ ਮੈਨੂੰ ਕਹਿੰਦੇ ਤੁਸੀਂ ਬੋਲੋ। ਮੈਂ ਕਿਹਾ ਕਿ ਦੇਖੋ, ਮੈਂ ਤੁਹਾਡੇ ਨਾਲ ਇਹੀ ਗੱਲ ਕਰਨੀ ਹੈ, ਸਵਾਮੀ ਜੀ ਤੁਸਨੂੰ ਵੀ ਪਤਾ ਹੈ, ਸਾਨੂੰ ਤਾਂ ਨਿਸ਼ਚੇਪੂਰਵਕ ਪਤਾ ਹੈ ਕਿ ਆਦਮੀ ਦੇ ਅੰਦਰ ਦਵਾਈ ਰੱਖੀ ਹੋਈ ਹੈ ਨਾਮ ਦੀ, ਉਹ ਜੇ ਬਾਣੀ ਪੜ੍ਹੇ, ਨਾਮ ਜਪੇ ਤਾਂ ਰੋਗ ਦੂਰ ਹੋ ਜਾਂਦੇ ਨੇ, ਲੋੜ ਹੀ ਨਹੀਂ ਐਡੇ ਹਸਪਤਾਲ ਦੀ, ਤੁਸੀਂ 70 ਕਰੋੜ ਦਾ ਹਸਪਤਾਲ ਬਣਾ ਰਹੇ ਹੋ। ਨਾਲ ਹੀ ਮੈਂ ਇਕ ਮਿਸਾਲ ਦਿਤੀ ਕਿ ਇਕ ਮੈਨਪੁਰੀ ਦਾ 'ਭਈਆ' ਸੀ। ਉਹ ਬਿਮਾਰ ਸੀ, ਪੀ.ਜੀ.ਆਈ ਤੋਂ ਆ ਗਿਆ, ਭਰਾ ਲੈ ਆਇਆ ਤੇ ਮੈਂ ਉਸ ਨੂੰ ਇਕ ਸ਼ਬਦ ਦੱਸਿਆ। ਮੈਂ ਕਿਹਾ ਜਾਹ, ਹਿੰਦੀ ਵਿਚ ਗੁਟਕਾ ਲੈ ਆ ਤੇ ਇਸ ਦਾ ਆਹ ਪਾਠ ਕਰੀ ਜਾਈਂ। ਪਾਠ ਕਰਕੇ 20 ਦਿਨਾਂ ਬਾਅਦ ਆਇਆ। ਕਹਿੰਦਾ, "ਜੀ! ਮੈਨੂੰ ਤਾਂ ਤਰੀਕਾ ਹੀ ਭੁੱਲ ਗਿਆ।" ਮੈਂ ਕਿਹਾ, "ਤੈਨੂੰ ਤਾਂ ਮੈਂ ਕਿਹਾ ਸੀ ਕਿ ਤੂੰ ਆਪਣੇ ਪਿੰਡ ਚਲਿਆ ਜਾਈਂ। ਗੁਰਦਵਾਰਾ ਕੋਈ ਹੈ?"

ਕਹਿੰਦਾ, "15 ਮੀਲ ਦੂਰ ਹੈ।" ਮੈਂ ਕਿਹਾ, "ਘਰੋਂ ਨਿਕਲਿਆ ਕਰ ਤੇ ਇਕੋ ਗੱਲ ਕਹੀ ਜਾਈਂ, 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' 15 ਮੀਲ ਕਰਦਾ ਚਲਿਆ ਜਾਈਂ। ਜਦੋਂ ਕੋਈ ਬੰਦਾ ਨੇੜੇ ਆਵੇ ਤੂੰ ਐਨਾ ਕਹਿ ਦਿਆ ਕਰ - 'ਬੋਲ ਗੁਰੂ ਨਾਨਕ ਦੇਵ ਕੀ ਜੈ।"

ਗੁਰੂ ਕਿਤੇ ਗਿਆ ਹੋਇਆ ਤਾਂ ਨਹੀਂ, ਸਾਧਸੰਗਤ ਜੀ! ਸਾਡੇ ਨਾਲ ਹੈ, ਜਿਹੜਾ ਦੇਖਣਾ ਚਾਹੁੰਦਾ ਹੈ ਉਸ ਨੂੰ ਦਿਖ ਜਾਂਦਾ ਹੈ, ਜਿਹੜਾ ਗੱਲ ਕਰਨੀ ਚਾਹੁੰਦਾ ਹੈ ਉਸ ਦੇ ਨਾਲ ਗੱਲ ਕਰ ਲੈਂਦੇ ਨੇ। ਸੋ ਉਹ 20 ਦਿਨਾਂ ਬਾਅਦ ਆ ਗਿਆ। ਕਹਿਣ ਲੱਗਿਆ, "ਉਥੇ ਤਾਂ ਮੈਂ ਗਿਆ ਨਹੀਂ, ਇਥੇ ਇਕ ਗੁਰਦਵਾਰੇ ਵਿਚ ਮੈਂ ਝਾੜੂ ਦੇ ਆਉਂਦਾ ਸੀ ਜਾ ਕੇ।"

ਮੈਂ ਕਿਹਾ, "ਤੂੰ ਤਾਂ ਠੀਕ ਲੱਗ ਰਿਹਾ ਹੈਂ ਤੇ ਚਿਹਰਾ ਮੁਹਰਾ ਤਾਂ ਠੀਕ ਹੋ ਗਿਆ।" 45 ਦਿਨਾਂ ਬਾਅਦ ਆਇਆ, ਪ੍ਰਸ਼ਾਦ ਲੈ ਕੇ।"

ਮੈਂ ਕਿਹਾ, "ਕੀ ਗੱਲ?"

ਕਹਿੰਦਾ, "ਮੈਂ ਰਾਜ਼ੀ ਹੋ ਗਿਆ।"

ਮੈਂ ਕਿਹਾ, "ਤੈਨੂੰ ਬਿਮਾਰੀ ਕੀ ਸੀ?"

ਕਹਿੰਦਾ, "ਮੈਨੂੰ ਤੀਜੀ ਸਟੇਜ ਦੀ ਟੀ.ਬੀ. ਹੋ ਗਈ ਸੀ।" ਉਸ ਦਾ ਭਰਾ ਕਹਿੰਦਾ ਕਿ ਅਸੀਂ ਤਾਂ ਕਿਹਾ ਕਿ ਇਹ ਮਰ ਜਾਵੇ ਤਾਂ ਚੰਗਾ ਹੈ ਕਿਉਂਕਿ ਇਸ ਨੇ ਪਹਿਲਾਂ ਕਾਸ਼ੀ ਇਲਾਜ ਕਰਾਇਆ, ਫੇਰ ਵਲਿੰਗਟਨ ਹਸਪਤਾਲ ਦਿੱਲੀ ਕਰਾਇਆ ਤੇ ਪੈਸੇ ਖਤਮ ਹੋ ਗਏ ਤਾਂ ਮੇਰੇ ਕੋਲ ਆ ਗਿਆ। ਅਸੀਂ ਬੜੇ ਤੰਗ ਸੀ, ਸ਼ੁਕਰ ਹੈ ਇਹ ਤਾਂ ਹੁਣ ਰਾਜ਼ੀ ਹੋ ਗਿਆ।

ਸਾਧਸੰਗਤ ਜੀ! ਇਹ ਮੈਂ ਦੋ ਗੱਲਾਂ ਹੀ ਕਰੀਆਂ ਨੇ। ਇਸ ਦੇ ਮੁਤਾਬਿਕ ਹੀ ਸਮਝ ਲਓ ਕਿ ਬਾਕੀ ਜਿਹੜੀਆਂ ਨੇ, ਉਹ ਗੁਰੂ ਮਹਾਰਾਜ ਦਾ ਹੁਕਮ ਹੈ ਇਸ ਤਰ੍ਹਾਂ ਦਾ, ਪੜ੍ਹੋ ਪਿਆਰ ਦੇ ਨਾਲ -

***ਧਾਰਨਾ - ਦੁਖ ਰੋਗ ਤੇ ਸੰਤਾਪ ਦੂਰ ਹੁੰਦੇ ਨੇ,***
***ਬਾਣੀ ਸੁਣ ਕੇ ਸਤਿਗੁਰੂ ਦੀ - 2, 2.***
***ਮੇਰੇ ਪਿਆਰੇ, ਬਾਣੀ ਸੁਣ ਕੇ ਸਤਿਗੁਰੂ ਦੀ-2,***
***ਦੁਖ ਰੋਗ ਤੇ ਸੰਤਾਪ ਦੂਰ ਹੁੰਦੇ ਨੇ, ...... -2.***

ਮਹਾਰਾਜ ਕਹਿੰਦੇ -

***ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥***
***ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥***

***ਪੰਨਾ - 922***

ਸੋ ਉਹ ਬਾਣੀ ਪੜ੍ਹਨ-ਸੁਣਨ ਵਾਸਤੇ ਅਸੀਂ ਸੰਗਤ ਵਿਚ ਆਏ ਹਾਂ। ਪੰਜ ਦੀਵਾਨ ਤੁਹਾਡੇ ਹਨ, ਪਿਆਰ ਨਾਲ ਆਓ, ਸਮੇਂ ਸਿਰ ਆਓ ਤੇ ਬਾਣੀ ਬੇਅੰਤ ਵਿਘਨਾਂ ਦਾ ਨਾਸ਼ ਕਰੇਗੀ। ਬਾਣੀ ਸੁਣਨ ਦੇ ਨਾਲ ਵਿਘਨ ਕਿਵੇਂ ਨਾਸ਼ ਹੁੰਦੇ ਨੇ?

ਇਕ ਗਿਆਨੀ ਸੀ ਭਗਤ ਰਾਮ। ਉਨ੍ਹਾਂ ਕੋਲ ਇਕ ਕੋਈ ਪ੍ਰੇਮੀ ਆ ਗਿਆ ਤੇ ਉਹ ਰਾਜ਼ੀ ਹੀ ਨਾ ਹੋਵੇ, ਕੋਹੜੀ ਸੀ। ਬਹੁਤ ਜ਼ਿਆਦਾ ਭਾਈ ਸਾਹਿਬ ਨੂੰ ਕਿਹਾ। ਕਹਿੰਦੇ, "ਦੇਖ ਮੇਰੇ ਕੋਲ ਦਵਾਈ ਕੋਈ ਨਹੀਂ ਮੈਂ 'ਬਾਵਨ ਅੱਖਰੀ' ਪੜ੍ਹਾਂਗਾ, ਤੂੰ ਚੁੱਪ ਕਰਕੇ ਸੁਣੀ ਜਾਹ।

21 ਦਿਨ ਪੜ੍ਹੀ, 21 ਦਿਨਾਂ ਬਾਅਦ ਉਸ ਦਾ ਸਰੀਰ ਨਵਾਂ ਨਰੋਆ ਹੋ ਗਿਆ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿਖਦੇ ਨੇ ਕਿ ਇਕ ਸਾਧੂ ਬੰਗਾਲ ਦਾ, ਉਹ ਯੋਗ ਅਭਿਆਸ ਕਰਦਾ ਸੀ। ਯੋਗ ਦੇ ਵਿਚ ਦੋਸ਼ ਹੈ ਕਿ ਜੇ ਸਹੀ ਨਾ ਹੋ ਸਕੇ ਤਾਂ ਸਰੀਰ ਨੂੰ ਬਹੁਤ ਬੁਰੀ ਤਰ੍ਹਾਂ ਰੋਗੀ ਬਣਾ ਦਿੰਦਾ ਹੈ। ਉਸ ਦੇ ਸਾਰੇ ਸਰੀਰ ਦੇ ਉਤੇ ਫੋੜੇ ਨਿਕਲ ਆਏ। ਡਾਕਟਰ ਦਵਾਈ ਦੇਣ, ਦਵਾਈ ਇਸ ਗੱਲ ਦੀ ਹੁੰਦੀ ਹੀ ਨਹੀਂ ਕੋਈ, ਜਿਹੜਾ ਰੂਹਾਨੀ ਤੌਰ ਤੇ ਬਿਮਾਰ ਹੋ ਜਾਵੇ। ਉਹ ਓਕਾੜੇ ਆ ਗਿਆ, ਉਥੇ ਸੰਤ ਕਮਾਲੀਏ ਵਾਲਿਆਂ ਦਾ ਆਸ਼ਰਮ ਸੀ। ਉਥੇ ਜਾ ਕੇ ਉਹ ਕਹਿੰਦੇ, "ਦੇਖ ਭਾਈ! ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ -

***ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥***

***ਪੰਨਾ - 922***

ਅਖੰਡ ਪਾਠ ਹੋ ਰਿਹਾ ਹੈ, ਪਾਠੀ ਨੂੰ ਅਸੀਂ ਕਹਿ ਦਿੰਦੇ ਹਾਂ ਕਿ ਸੁਣਾ ਕੇ ਪਾਠ ਕਰੋ। ਤੇਰਾ ਬਿਸਤਰਾ ਉਥੇ ਲਾ ਦਿੰਦੇ ਹਾਂ, ਤੂੰ ਬਾਣੀ ਸੁਣ।

ਪਹਿਲਾ ਅਖੰਡਪਾਠ ਹੋਇਆ। ਉਹ ਜਿਹੜੇ ਫੋੜੇ ਰਸਦੇ ਸੀ ਉਹ ਸਾਰੇ ਹੀ ਠੀਕ ਹੋ ਗਏ। ਮਹਾਂਪੁਰਸ਼ਾਂ ਦੇ ਡੇਰਿਆਂ ਤੇ ਪਾਠ ਹਰ ਵਕਤ ਹੀ ਚਲਦਾ ਹੈ, ਦੂਜਾ ਪਾਠ ਸੁਣਿਆ ਉਸ ਦੇ ਜ਼ਖ਼ਮ ਠੀਕ ਹੋ ਗਏ, ਤੀਜਾ ਸੁਣਿਆ, ਉਹ ਬਿਲਕੁਲ ਨੌਂ-ਬਰ-ਨੌਂ ਹੋ ਗਿਆ। ਆ ਕੇ ਸੰਤਾਂ ਨੂੰ ਕਹਿੰਦਾ, "ਮਹਾਰਾਜ! ਮੈਂ ਤਾਂ ਬਿਲਕੁਲ ਠੀਕ ਹੋ ਗਿਆ, ਕਿਥੇ ਤਾਂ ਦੁਨੀਆਂ ਭਰ ਵਿਚ ਠੀਕ ਨਹੀਂ ਸੀ ਹੋਇਆ।"

ਕਹਿੰਦੇ, "ਚੰਗਾ! ਹੁਣ ਤੇਰੀ ਰਜ਼ਾਅ ਹੈ, ਜਿੱਥੇ ਜਾਣਾ ਹੈ ਤੂੰ ਜਾਹ।"

ਕਹਿੰਦਾ, "ਮੈਂ ਜਾਣਾ ਕਿੱਥੇ ਹੈ, ਤੁਹਾਡੇ ਚਰਨਾਂ ਵਿਚ ਰਹਿ ਕੇ ਹੀ ਸੇਵਾ ਕਰਾਂਗਾ।"

ਸੋ ਇਸ ਤਰ੍ਹਾਂ ਦੀਆਂ ਬਹੁਤ ਮਿਸਾਲਾਂ ਨੇ। ਜਿੱਥੇ ਬਾਣੀ ਸੁਣਾ ਕੇ ਵੀ ਰਾਜ਼ੀ ਹੋ ਜਾਂਦਾ ਹੈ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਤੁਹਾਡੇ ਕੋਲ ਹੀ ਹੋਏ ਨੇ, ਸਾਡੀ ਉਮਰ ਦੇ ਸਾਰੇ ਜਾਣਦੇ ਨੇ ਉਨ੍ਹਾਂ ਨੂੰ। ਉਨ੍ਹਾਂ ਦਾ ਪਿਤਾ ਮਿਸ਼ਨ ਹਸਪਤਾਲ ਦੇ ਅੰਦਰ ਜਲੋਧਰ ਦੀ ਬਿਮਾਰੀ ਨਾਲ ਬਿਮਾਰ ਪਿਆ ਸੀ। ਡਾਕਟਰਾਂ ਨੇ ਬੜਾ ਇਲਾਜ ਕਰਿਆ, ਹੋ ਨਾ ਸਕਿਆ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦਾ ਪਿਤਾ ਜੱਜ ਸੀ ਤੇ ਬਾਪੂ ਜੀ ਦਾਉਦਪੁਰ ਵਾਲੇ ਖਬਰ ਲੈਣ ਗਏ। ਉਹ ਕਹਿੰਦੇ, "ਭਾਈ ਸਾਹਿਬ! ਡਾਕਟਰਾਂ ਨੇ ਇਨ੍ਹਾਂ ਨੂੰ ਕਹਿ ਦਿਤਾ ਕਿ ਲੈ ਜਾਓ, ਜਲਦੀ ਲੈ ਜਾਓ, ਹੁਣ ਇਹ ਬਚਣੇ ਨਹੀਂ ਹਨ।"

ਉਹ ਕਹਿੰਦੇ, "ਚੰਗਾ ਹੋਇਆ ਤੁਸੀਂ ਆ ਗਏ। ਤੁਸੀਂ ਹੁਣ ਸਲਾਹ ਦਿਓ, ਮੈਂ ਕੀ ਕਰਾਂ?"

ਉਹ ਕਹਿੰਦੇ, "ਸਲਾਹ ਕੀ ਦੇਣੀ ਹੈ? ਤੁਸੀਂ ਇਨ੍ਹਾਂ ਨੂੰ 'ਜਪੁਜੀ ਸਾਹਿਬ' ਸੁਣਾਓ।"

ਭਾਈ ਸਾਹਿਬ ਹੱਥ ਪੈਰ ਧੋ ਕੇ ਆ ਗਏ, ਆ ਕੇ 'ਜਪੁਜੀ ਸਾਹਿਬ' ਦਾ ਪਾਠ ਕਰਨ ਲਗ ਪਏ। ਜਦੋਂ 'ਮੰਨੈ ਕੀ ਗਤਿ ਕਹੀ ਨ ਜਾਇ' ਤੇ ਪਹੁੰਚੇ, ਅੱਗੇ ਭੁੱਲ ਗਏ ਸਭ ਕੁਝ, ਅੱਗੇ ਉਸ ਤੁਕ ਦੇ ਵਿਚ ਹੀ ਲੀਨ ਹੋ ਗਏ। ਇਕੋ ਹੀ ਗੱਲ ਕਹੀ ਜਾਂਦੇ ਨੇ –

***ਮੰਨੇ ਕੀ ਗਤਿ ਕਹੀ ਨ ਜਾਇ॥ ਪੰਨਾ – 2***

ਪਤਾ ਨਹੀਂ ਸੌ ਵਾਰ ਕਹਿ ਦਿਤੀ ਜਾਂ 500 ਵਾਰੀ ਕਹਿ ਦਿਤੀ। ਇੰਨੇ ਨੂੰ ਡਾਕਟਰ ਆ ਗਿਆ, ਅੰਗਰੇਜ਼ ਡਾਕਟਰ ਸੀ।

ਕਹਿਣ ਲੱਗਿਆ, "ਹਾਂ, ਰਣਧੀਰ ਸਿੰਘ! ਤੁਮ ਲੇਕਰ ਨਹੀਂ ਆਏ ਅਪਨੇ ਪਿਤਾ ਕੋ?"

ਕਹਿੰਦੇ, "ਅੰਦਰ ਆਓ ਤੁਸੀਂ।"

ਅੰਦਰ ਆ ਕੇ ਹੈਰਾਨ ਹੋ ਗਿਆ। ਜਿਹੜਾ ਘੜੇ ਜਿੱਡਾ ਪੇਟ ਹੋਇਆ ਹੋਇਆ ਸੀ ਜਲੋਧਰ (ਪਿਸ਼ਾਬ ਦੇ ਬੰਨ੍ਹ ਪੈਣ) ਨਾਲ, ਉਹ ਨਾਲ ਲੱਗਿਆ ਪਿਆ ਹੈ ਤੇ ਉਹ ਉਠ ਕੇ ਬੈਠੇ ਨੇ।

ਕਹਿੰਦਾ, "ਹੈਂ! ਇਹ ਕੀ ਚਮਤਕਾਰ ਹੋਇਆ? ਕੋਈ ਕਰਾਮਾਤ ਵਰਤ ਗਈ?"

ਕਹਿੰਦਾ, "ਕੁਝ ਨਹੀਂ ਕਰਿਆ ਡਾਕਟਰ ਜੀ! ਅਸੀਂ ਆਪਣੇ ਗੁਰੂ ਦੀ ਬਾਣੀ ਪੜ੍ਹ ਕੇ ਸੁਣਾਈ ਹੈ, ਅਜੇ ਪੂਰੀ ਨਹੀਂ ਸੁਣਾ ਸਕੇ, ਅੱਧੀ ਤੋਂ ਵੀ ਤੀਜਾ ਹਿੱਸਾ ਸੁਣਾਈ ਹੈ ਇਹ ਰਾਜ਼ੀ ਹੋ ਗਿਆ।

ਸੋ ਇਸ ਤਰ੍ਹਾਂ ਦੀਆਂ ਮਿਸਾਲਾਂ ਨੇ ਸਾਧਸੰਗਤ ਜੀ! ਜਿਹੜਾ ਪਿਆਰ ਦੇ ਨਾਲ ਬਾਣੀ ਪੜ੍ਹਦਾ ਹੈ, ਅਦਬ ਕਰਦਾ ਹੈ ਬਾਣੀ ਦਾ, ਉਸ ਨੂੰ ਫਲ ਮਿਲਦਾ ਹੀ ਮਿਲਦਾ ਹੈ। ਨਹੀਂ ਤਾਂ ਦੁਨੀਆਂ ਦਾ ਹਾਲ ਇਹ ਹੈ ਕਿ ਇਥੇ ਮਹਾਰਾਜ ਕਹਿੰਦੇ, ਸੁਖੀ ਕੋਈ ਨਹੀਂ ਹੈ –

***ਧਾਰਨਾ – ਦੁਖੀਆ ਸਭ ਸੰਸਾਰ,***
***ਨਾਨਕ ਦੁਖੀਆ, ਨਾਨਕ ਦੁਖੀਆ – 2, 2.***

***ਜੈ ਤਨਿ ਬਾਣੀ ਵਿਸਰਿ ਜਾਇ॥***
***ਜਿਉ ਪਕਾ ਰੋਗੀ ਵਿਲਲਾਇ॥ ਪੰਨਾ – 661***

ਪੱਕਾ ਰੋਗੀ ਕੋਹੜੀ ਨੂੰ ਕਹਿੰਦੇ ਨੇ। ਐਸਾ ਹਾਲ ਹੋ ਜਾਂਦਾ ਹੈ ਆਦਮੀ ਦੇ ਅੰਦਰਲੀ ਮਾਨਸਿਕ ਅਵਸਥਾ ਦਾ ਕਿਉਂਕਿ ਬਾਣੀ ਤੋਂ ਟੁੱਟ ਗਿਆ, ਪ੍ਰਮੇਸ਼ਰ ਨਾਲੋਂ ਟੁੱਟ ਗਿਆ। ਹੌਲੀ ਹੌਲੀ ਜਿਵੇਂ ਪਾਣੀ ਪਾਣੀ ਦੇ ਨਾਲ ਜੁੜਿਆ ਰਹੇ ਤਾਂ ਪਾਣੀ ਤਾਜ਼ਾ ਰਹਿੰਦਾ ਹੈ। ਜੇ ਉਸ ਦਾ ਨੱਕਾ ਬੰਦ ਹੋ ਜਾਵੇ, ਟੋਭਾ ਹੋਵੇ, ਕੋਈ ਛਪੜੀ ਹੋਵੇ ਉਸ ਦੇ ਵਿਚ ਕਿਰਮ ਪੈ ਜਾਂਦੇ ਨੇ। ਓਹੀ ਪਾਣੀ ਹੈ ਜਿਹੜਾ ਪਹਿਲਾਂ ਮੀਂਹ ਦੇ ਨਾਲ ਪਵਿੱਤਰ ਭਰਿਆ ਸੀ। ਇਸੇ ਤਰ੍ਹਾਂ ਦੇ ਨਾਲ ਜੇ ਅੰਦਰੋਂ ਪ੍ਰਮੇਸ਼ਰ ਦੇ ਨਾਮ ਦੀ ਰੌਅ ਬੰਦ ਹੋ ਜਾਵੇ, ਫੇਰ ਸਾਨੂੰ ਤਕਲੀਫਾਂ, ਬਿਮਾਰੀਆਂ, ਬੇਅੰਤ ਵਿਘਨ ਸ਼ੁਰੂ ਹੋ ਜਾਇਆ ਕਰਦੇ ਨੇ। ਸੋ ਮਹਾਰਾਜ ਕਹਿੰਦੇ, ਪਿਆਰਿਆ! ਤੂੰ ਆਪਣੀ ਗੱਲ ਸੋਚ। ਪੜ੍ਹਿਆ ਲਿਖਿਆ ਹੈਂ, ਤੈਨੂੰ ਅਕਲ ਹੈ, ਕਮਲਾ ਨਹੀਂ ਹੈਂ ਤੂੰ। ਇਸ ਸੰਸਾਰ ਦੇ ਵਿਚ ਕੁਝ ਕਰਨ ਵਾਸਤੇ ਆਇਆ ਹੈਂ ਕਿਉਂਕਿ ਤੈਨੂੰ ਯਾਦ ਨਹੀਂ ਅਸੀਂ ਯਾਦ ਕਰਾ ਦਿੰਦੇ ਹਾਂ –

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥ ਪੰਨਾ – 176***

ਬੜੀ ਮੁਸ਼ਕਲ ਦੇ ਨਾਲ ਤੈਨੂੰ ਮਾਨਸ ਦੇਹੀ ਪ੍ਰਾਪਤ ਹੋਈ ਹੈ, ਇਹ ਮੌਕਾ ਹੈ ਤੇਰੇ ਵਾਸਤੇ। ਤੂੰ 83, 99, 999 ਦੇਹਾਂ ਹੰਢਾਅ ਚੁਕਿਆ ਹੈਂ, ਕੀੜਿਆਂ-ਮਕੌੜਿਆਂ, ਪੰਛੀਆਂ ਦੀਆਂ, ਸੱਪਾਂ ਦੀਆਂ; ਪਤਾ ਨਹੀਂ ਕਿਹੜੀ ਕਿਹੜੀ ਜੂਨ ਵਿਚੋਂ ਤੂੰ ਲੰਘਿਆ ਹੈ, ਉਹ ਪਤਾ ਨਹੀਂ ਹੈ। ਜੇ ਯਾਦ ਰਹਿ ਜਾਵੇ ਫੇਰ ਤਾਂ ਅਸੀਂ ਬਹੁਤ ਦੁਖੀ ਹੋ ਜਾਈਏ ਕਿ ਪਹਿਲੇ ਜਨਮ ਵਿਚ ਮੈਨੂੰ ਇਸ ਨੇ ਤੰਗ ਕਰਿਆ, ਉਸ ਨੇ ਕਰਿਆ, ਮੈਂ ਫਲਾਣੇ ਥਾਂ ਸੀ। ਜਿਨ੍ਹਾਂ ਨੂੰ ਯਾਦ ਰਹਿ ਗਿਆ ਉਨ੍ਹਾਂ ਨੇ ਇਹ ਗੱਲਾਂ ਦੱਸ ਦਿਤੀਆਂ ਕਿ ਮੈਂ ਪਹਿਲਾਂ ਕੀ ਸੀ।

ਇਕ ਇਥੇ ਬਹੁਤ ਵੱਡੇ ਰਿਸ਼ੀ ਹੋਏ ਨੇ – ਭਾਰਤ ਵਰਸ਼ ਵਿਚ ਜਿਨ੍ਹਾਂ ਦਾ ਨਾਂ ਸੁਖਦੇਵ ਸੀ। ਉਨ੍ਹਾਂ ਦੇ ਪਿਤਾ ਵੇਦ-ਵਿਆਸ ਸੀ। ਜਦੋਂ ਉਹ ਛੋਟਾ ਹੀ ਸੀ ਅਜੇ, ਕਹਿਣ ਲੱਗਿਆ, ਪਿਤਾ ਜੀ ਮੈਨੂੰ ਆਗਿਆ ਦੇਵੋ, ਮੈਂ ਤਾਂ ਆਪਣਾ ਜਨਮ ਸਵਾਰਨਾ ਹੈ, ਮੈਂ ਲਾਹਾ ਲੈਣਾ ਹੈ, ਮੈਂ

ਆਇਆ ਹੀ ਲਾਹਾ ਲੈਣ ਵਾਸਤੇ ਹਾਂ। ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਹਨ –

*ਧਾਰਨਾ – ਆਇਓ ਲਾਹਾ ਲੈਣ ਪ੍ਰਾਣੀ,*
*ਆਇਓ ਲਾਹਾ ਲੈਣ – 2, 2.*

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥ ਪੰਨਾ – 283*

ਲਾਹੇ ਦੀ ਥਾਂ ਤੂੰ ਕਰਿਆ ਕੀ?

*ਬੈਰ ਬਿਰੋਧ ਕਾਮ ਕ੍ਰੋਧ ਮੋਹ॥*
*ਝੂਠ ਬਿਕਾਰ ਮਹਾ ਲੋਭ ਧ੍ਰੋਹ॥*
*ਇਆਹੂ ਜੁਗਤਿ ਬਿਹਾਨੇ ਕਈ ਜਨਮ॥*
*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*
*ਪੰਨਾ – 267*

ਲਾਹਾ ਲੈਣ ਆਇਆ ਸੀ। ਉਹ ਜਿਹੜੀ ਚੀਜ਼ ਦਾ ਲਾਹਾ ਲੈਣਾ ਸੀ ਉਹ ਮਿਲਦੀ ਕਿਥੇ ਹੈ?

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥ ਪੰਨਾ – 283*

ਉਹ ਮਿਲਦੀ ਕਿਵੇਂ ਹੈ? ਪੈਸੇ ਦੇਣੇ ਪੈਂਦੇ ਨੇ? ਕਹਿੰਦੇ ਨਹੀਂ।

*ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਪੰਨਾ – 283*

ਅਭਿਮਾਨ ਛੱਡ ਦੇਹ ਆਪਣਾ ਤੇ ਉਹ ਚੀਜ਼ ਮਨ ਦੇ ਕੇ ਮੁੱਲ ਮਿਲਦੀ ਹੈ, ਫੇਰ –

*ਰਾਮ ਨਾਮੁ ਹਿਰਦੇ ਮਹਿ ਤੋਲਿ॥ ਪੰਨਾ – 283*

ਉਨ੍ਹਾਂ ਨੇ ਤੈਨੂੰ ਮੰਤਰ ਦੇਣਾ ਹੈ। ਉਸ ਨੂੰ ਫੇਰ ਤੋਲ ਹਿਰਦੇ ਦੇ ਵਿਚ, ਧੜੀਆਂ ਭਰ ਭਰ ਕੇ ਸੁੱਟੀ ਜਾਹ, ਕਰੀ ਜਾਹ ਲਾਹਾ ਹੀ ਲਾਹਾ ਹੈ, ਲਾਹਾ ਹੀ ਲਾਹਾ ਹੈ, ਜਿਸ ਦਾ ਕੋਈ ਹਿਸਾਬ ਕਿਤਾਬ ਨਹੀਂ ਹੋਣਾ ਹੈ–

*ਲਾਦਿ ਖੇਪ ................॥ ਪੰਨਾ – 283*

ਜਦੋਂ ਲਾਹਾ ਲੈ ਲਿਆ ਤੇ ਖੇਪ ਭਰ ਲਈ, ਤੂੰ ਫੇਰ ਇਕੱਲਾ ਨਾ ਰਹੀਂ, ਕਲਜੁਗ ਪੈ ਜਾਏਗਾ, ਮਾਇਆ ਪੈ ਜਾਏਗੀ, ਲੁੱਟ ਲਏਗਾ ਕੋਈ –

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ*
*ਕਾਮੁ ਕ੍ਰੋਧੁ ਲੋਭੁ ਮੋਹ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ*
*ਕੋਇ ਨ ਸੁਣੈ ਪੂਕਾਰਾ॥ ਪੰਨਾ – 600*

ਪਿਆਰਿਆ! ਫੇਰ ਤੂੰ ਸੰਤਾਂ ਦੀ ਸੰਗਤ ਵਿਚ ਰਹੀਂ –

*ਲਾਦਿ ਖੇਪ ਸੰਤਹਿ ਸੰਗਿ ਚਾਲੁ॥*
*ਅਵਰ ਤਿਆਗਿ ਬਿਖਿਆ ਜੰਜਾਲ॥ ਪੰਨਾ – 283*

ਜਿਹੜੇ ਵਿਹੁ ਦੇ ਜੰਜਾਲ ਤੂੰ ਪਾਈ ਜਾਂਦਾ ਹੈਂ ਨਾ, ਇਹ ਤੈਨੂੰ ਬਹੁਤ ਦੁਖੀ ਕਰਨਗੇ ਜਿਸ ਵਕਤ ਅੱਗੇ ਜਾ ਕੇ ਇਸ ਦੀ ਪੁੱਛ-ਗਿੱਛ ਹੋਣੀ ਹੈ, ਇਹ ਨਹੀਂ ਕਿ ਕਿਸੇ ਨੇ ਪੁੱਛਣਾ ਨਹੀਂ। ਇਥੇ ਤਾਂ ਤੂੰ ਬਚਾ ਲਏਂਗਾ ਆਪਣੇ ਆਪ ਨੂੰ, ਪਰ ਜਦੋਂ ਦਰਗਾਹ ਵਿਚ ਜਾ ਕੇ ਪੁਛਿਆ, ਫੇਰ ਤੈਨੂੰ ਕੋਈ ਜਵਾਬ ਨਹੀਂ ਆਉਣਾ। ਇਸ ਤਰ੍ਹਾਂ ਪੜ੍ਹ ਲਓ –

*ਧਾਰਨਾ – ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ – 2, 2.*
*ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ–2, 2.*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥ ਪੰਨਾ – 464*

ਇਥੇ ਤਾਂ ਤੂੰ ਸਭ ਕੁਝ ਕਰ ਲਏਂਗਾ ਲੇਕਿਨ ਇਕ ਸੱਚੀ ਕਚਹਿਰੀ ਹੈ, ਉਥੇ ਜਾ ਕੇ ਫੇਰ ਕੀ ਜਵਾਬ ਦਏਂਗਾ? ਉਥੇ ਤਾਂ ਜਵਾਬ ਦੇਣਾ ਪਵੇਗਾ। ਉਥੇ ਤਾਂ ਖੜ੍ਹਨਾ ਪੈਣਾ ਹੈ ਕਟਹਿਰੇ ਦੇ ਅੰਦਰ – ਹਰੇਕ ਨੂੰ। ਸਿਰਫ ਉਨ੍ਹਾਂ ਨੂੰ ਨਹੀਂ ਖੜ੍ਹਨਾ ਪੈਂਦਾ ਜਿਹੜੇ ਗੁਰੂ ਵਾਲੇ ਨੇਕ ਜੀਵਨ ਬਤੀਤ ਕਰਦੇ ਨੇ ਕਿਉਂਕਿ ਬਾਕੀਆਂ ਵਾਸਤੇ ਤਾਂ ਹੁਕਮ ਹੈ –

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਪੰਨਾ – 38*

ਜਿਨ੍ਹਾਂ ਨੇ ਇਥੇ ਨਹੀਂ ਮੰਨਿਆ, ਗੁਰੂ ਦੀ ਬਾਣੀ ਨੂੰ ਨਹੀਂ ਮੰਨਿਆ, ਗੁਰੂ ਦੇ ਬਣੇ ਨਹੀਂ, ਗੁਰੂ ਤੋਂ ਮੰਤਰ ਨਹੀਂ ਲਿਆ, ਉਨ੍ਹਾਂ ਨੂੰ ਕਹਿੰਦੇ ਉਥੇ ਜਾ ਕੇ ਪਛਤਾਉਣਾ ਪਏਗਾ। ਜਿਹੜੇ ਕਰਮ ਚੰਗੇ ਕੀਤੇ ਨੇ, ਮਾੜੇ ਕੀਤੇ ਨੇ, ਉਹ ਨਾਲ ਜਾਣੇ ਨੇ।

ਸੋ ਮਹਾਰਾਜ ਕਹਿੰਦੇ, ਪਿਆਰਿਆ! ਤੂੰ ਖੇਪ ਲੱਦ ਲੈ ਨਾਮ ਦੀ। ਜਦੋਂ ਨਾਮ ਦੀ ਖੇਪ ਲੱਦ ਲਏਂਗਾ –

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜਿਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਪੰਨਾ – 264*

ਹੱਦ ਤੋਂ ਜ਼ਿਆਦਾ ਧੁੱਪ ਹੈ –

*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ – 264*

ਨਾਮ ਦੀ ਖੇਪ ਇਕੱਠੀ ਕਰ ਲੈ –

*ਲਾਦਿ ਖੇਪ ਸੰਤਹਿ ਸੰਗਿ ਚਾਲੁ॥*
*ਅਵਰ ਤਿਆਗਿ ਬਿਖਿਆ ਜੰਜਾਲ॥ ਪੰਨਾ – 283*

ਇਹ ਵਿਹੁ ਦੇ ਜੰਜਾਲ ਛੱਡ ਦੇ ਕਿਉਂਕਿ ਲੇਖਾ ਦੇਣਾ ਬਹੁਤ ਔਖਾ ਹੋ ਜਾਣਾ ਹੈ। ਜੇ ਦਿਲ ਸੁੱਚਾ ਨਹੀਂ ਹੈ ਮਹਾਰਾਜ ਕਹਿੰਦੇ ਫੇਰ ਤਾਂ ਉਥੇ ਬਹੁਤ ਵਿਰਲਾਪ ਕਰਦਾ ਹੈ, ਰੋਂਦਾ ਹੈ, ਪਿਟਦਾ ਹੈ –

*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥*
*ਪੰਨਾ – 1281*

ਇਹ ਐਨੀ ਕੁ ਗੱਲ ਨਹੀਂ ਤੇਰੀ ਸਮਝ ਵਿਚ ਆਉਂਦੀ –

***ਲਾਦਿ ਖੇਪ ਸੰਤਹਿ ਸੰਗਿ ਚਾਲੁ॥ ਪੰਨਾ – 283***

ਸੰਤਾਂ ਦੀ ਸੰਗਤ ਕਰ, ਨਾਮ ਦੀ ਖੇਪ ਲੱਦ।

***ਅਵਰ ਤਿਆਗਿ ਬਿਖਿਆ ਜੰਜਾਲ॥ ਪੰਨਾ – 283***

ਉਹ ਵਿਹੁ ਦੇ ਜੰਜਾਲ ਤੈਨੂੰ ਔਖੇ ਕਰ ਦੇਣਗੇ, ਬਹੁਤ ਔਖਾ ਹੋਏਂਗਾ, ਰੋਏਂਗਾ, ਫੇਰ ਥਾਂ ਨਹੀਂ ਮਿਲਣਾ। ਇਹ ਜਿਹੜੀਆਂ ਚੀਜ਼ਾਂ ਨੇ –

***ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆਂ ਅੰਦਰ ਜਾਵਣਾ॥***

ਇਥੇ ਹੀ ਛੱਡ ਜਾਣੀਆਂ ਹਨ।

***ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥***<br>
***ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥***<br>
***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥***<br>
***ਕਰਿ ਅਉਗਣ ਪਛੋਤਾਵਣਾ॥ ਪੰਨਾ – 471***

ਸੋ ਇਸ ਕਰਕੇ ਮਹਾਰਾਜ ਜੀ ਬਾਰ-ਬਾਰ ਫੁਰਮਾਨ ਕਰਦੇ ਹਨ ਕਿ ਪਿਆਰਿਆ! ਦੁਨੀਆਂ ਦੁਖੀ ਹੈ ਸਾਰੀ –

***ਬਾਲੀ ਰੋਵੈ ਨਾਹਿ ਭਤਾਰੁ॥***<br>
***ਨਾਨਕ ਦੁਖੀਆ ਸਭੁ ਸੰਸਾਰੁ॥***<br>
***ਮੰਨੇ ਨਾਉ ਸੋਈ ਜਿਣਿ ਜਾਇ॥***<br>
***ਅਉਰੀ ਕਰਮ ਨ ਲੇਖੈ ਲਾਇ॥ ਪੰਨਾ – 954***

ਸੋ ਇਸ ਸੰਸਾਰ ਤੋਂ ਜਾਣਾ ਤਾਂ ਹੈ ਹੀ ਸਾਰਿਆਂ ਨੇ –

***ਧੰਨਿ ਧੰਨਿ ਕਹੈ ਸਭੁ ਕੋਇ॥***<br>
***ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ – 283***

ਉਹ ਆਪ ਹੀ ਨਹੀਂ ਛੁਟਦਾ, ਸੈਂਕੜੇ ਬੰਦਿਆਂ ਨੂੰ ਅੱਗੇ ਛੁਡਾ ਲੈਂਦਾ ਹੈ।

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***<br>
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥***<br>
***ਪੰਨਾ – 7***

ਕੋਈ ਹਿਸਾਬ-ਕਿਤਾਬ ਹੈ? ਮਹਾਂਪੁਰਸ਼ਾਂ ਦੀ ਬਦੌਲਤ ਛੁਟ ਜਾਂਦੇ ਨੇ, ਜਿਹੜੇ ਉਨ੍ਹਾਂ ਦਾ ਬਚਨ ਮੰਨਦੇ ਨੇ, ਕਮਾਈਆਂ ਕਰਦੇ ਨੇ। ਇਥੇ ਹੀ ਬਸ ਨਹੀਂ ਧਰਮਰਾਜ ਦੇ ਤਾਂ ਉਹ ਜਾਂਦੇ ਹੀ ਨਹੀਂ, ਜਿਹੜੇ ਮਹਾਂਪੁਰਸ਼ਾਂ ਦੇ ਨਾਲ ਰਹਿੰਦੇ ਨੇ।

ਬਾਬਾ ਸਾਹਿਬ ਸਿੰਘ ਜੀ ਬੇਦੀ ਊਨੇ ਸਾਹਿਬ ਵਾਲੇ, ਗੁਰੂ ਨਾਨਕ ਪਾਤਸ਼ਾਹ ਤੋਂ 11ਵੀਂ ਥਾਂ ਸੀ। ਆਪ ਜੀ ਦੇ ਲੰਗਰ ਵਿਚ ਸੇਵਾ ਕਰਦਾ ਸੀ ਭਾਈ ਭਾਗ ਸਿੰਘ, ਲਾਂਗਰੀ ਸੀ, ਸ੍ਰੀ ਮਾਨ ਸੀ। ਉਸਦੀ ਮਾਤਾ ਚੜ੍ਹਾਈ ਕਰ ਗਈ। ਬਾਬਾ ਜੀ ਨੂੰ ਦੱਸਿਆ ਕਿ ਬਾਬਾ ਜੀ! ਉਸ ਦੀ ਮਾਤਾ ਚੜ੍ਹਾਈ ਕਰ ਗਈ। ਅੰਤਰ ਧਿਆਨ ਹੋਏ, ਦੇਖਿਆ ਕਿ ਮਾਤਾ ਜਾ ਰਹੀ ਹੈ ਪਰ ਇਹ ਤਾਂ ਗੁਰੂ ਦੇ ਦਰ ਤੇ ਜਾਣੀ ਚਾਹੀਦੀ ਸੀ, ਇਹ ਧਰਮਰਾਜ ਦੇ ਦੂਤ ਕਿਉਂ ਲੈ ਗਏ ਇਸਨੂੰ। ਬਾਬਾ ਜੀ ਕਹਿਣ ਲੱਗੇ, ਕੋਈ ਗੱਲ ਨਹੀਂ, ਉਸ ਨੇ ਵਾਪਸ ਆ ਜਾਣਾ ਹੈ, ਸਰੀਰ ਨਾ ਉਸ ਦਾ ਜਾਲਿਓ। ਸਰੀਰ ਰੱਖ ਛੱਡਿਆ। ਉਥੇ ਜਦੋਂ ਗਈ ਤਾਂ ਧਰਮਰਾਜ ਕਹਿਣ ਲੱਗਿਆ ਕਿ ਇਸ ਨੂੰ ਤੁਸੀਂ ਕਿਉਂ ਲੈ ਆਏ, ਉਹ ਤਾਂ ਹੋਰ ਲਿਆਉਣੀ ਸੀ ਇਸੇ ਨਾਂ ਦੀ। ਦੇਖੋ ਤਾਂ ਇਸ ਦਾ ਨਾਂ, ਇਸ ਦੀ ਉਮਰ ਕਿੰਨੀ ਰਹਿੰਦੀ ਹੈ? ਉਹ ਨਾਂ ਹੀ ਨਹੀਂ ਨਿਕਲਿਆ। ਧਰਮਰਾਜ ਡਰ ਗਿਆ, ਉਸ ਨੇ ਕਿਹਾ ਕਿ ਇਹ ਤਾਂ ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਵਿਚ ਜਾਣ ਵਾਲੀ ਬੀਬੀ ਹੈ, ਮਹਾਂਪੁਰਸ਼ਾਂ ਦੀ ਸੇਵਾ ਕਰਦੀ ਹੈ। ਇਹ ਤਾਂ ਮੇਰੇ ਕੋਲ ਆਉਣੀ ਨਹੀਂ ਸੀ ਚਾਹੀਦੀ। ਉਸ ਵੇਲੇ ਉਸ ਨੇ ਉਸ ਦੀ ਬੜੀ ਸੇਵਾ ਕੀਤੀ, ਬਹੁਤ ਮਿੱਠਾ ਬੋਲਿਆ; ਜੋ ਕੁਝ ਉਹ ਕਹੇ, ਉਸੇ ਤਰ੍ਹਾਂ ਕਰੇ।

ਕਹਿਣ ਲੱਗੇ, "ਮੈਂ ਆਈ ਤਾਂ ਹਾਂ, ਮੈਨੂੰ ਗੁਰੂ ਨਾਨਕ ਸਾਹਿਬ ਦੀ ਦਰਗਾਹ ਦਿਖਾ ਦਿਓ।"

ਉਥੇ ਲੈ ਗਏ। ਉਥੇ ਉਹ ਕਹਿਣ ਲੱਗੇ, "ਬੀਬੀ! ਅਜੇ ਤਾਂ ਤੇਰੇ ਸੱਤ-ਅੱਠ ਸਾਲ ਰਹਿੰਦੇ ਨੇ, ਤੂੰ ਹੁਣੇ ਹੀ ਆ ਗਈ।"

ਕਹਿੰਦੀ, "ਹਾਂ ਜੀ।"

ਉਸ ਤੋਂ ਬਾਅਦ ਉਸ ਦੀ ਰੂਹ ਵਾਪਸ ਆ ਕੇ ਸਰੀਰ ਵਿਚ ਪ੍ਰਵੇਸ਼ ਕਰ ਗਈ। ਜਦੋਂ ਬਾਬਾ ਜੀ ਨੂੰ ਦੱਸਣ ਲੱਗੀ, ਬਾਬਾ ਜੀ ਕਹਿਣ ਲੱਗੇ, "ਸਾਧ ਸੰਗਤ ਜੀ! ਕੁਝ ਤੁਹਾਡੀ ਸਮਝ 'ਚ ਗੱਲ ਆਈ?"

ਚੁੱਪ ਨੇ ਸਾਰੇ ਕਿਉਂਕਿ ਹਰੇਕ ਬੰਦਾ ਨਹੀਂ ਐਨੀ ਲੰਮੀ ਸੋਚਦਾ। ਕਹਿੰਦੇ, "ਜਿਸ ਵਕਤ ਇਹ ਧਰਮਰਾਜ ਦੇ ਗਈ, ਇਸ ਦੀ ਸੇਵਾ ਹੋਈ ਹੈ। ਸੇਵਾ ਕਿਉਂ ਹੋਈ ਹੈ? ਇਹ ਲੰਗਰ ਦੀ ਸੇਵਾ ਕਰਦੀ ਹੈ, ਬਰਤਨ ਮਾਂਜਦੀ ਹੈ, ਪ੍ਰਸ਼ਾਦੇ ਲਾਹੁੰਦੀ ਹੈ, ਝਾੜੂ ਦਿੰਦੀ ਹੈ, ਬਸਤਰ ਧੋਂਦੀ ਹੈ ਗੁਰੂ ਮਹਾਰਾਜ ਦੇ। ਸੋ ਜਿਹੜਾ ਸਾਧੂ ਦੇ ਕੋਲ ਰਹਿੰਦਾ ਹੈ, ਧਰਮਰਾਜ ਦੀ ਤਾਕਤ ਨਹੀਂ ਕਿ ਉਸ ਨੂੰ ਕੋਈ ਦੁਖ ਦੇ ਸਕੇ ਤੇ ਇਸ ਤਰ੍ਹਾਂ ਬਾਣੀ ਦੇ ਅੰਦਰ ਆਉਂਦਾ ਹੈ।

***ਧਾਰਨਾ – ਧਰਮਰਾਜਾ ਵੀ ਕਰੇਗਾ ਸੇਵਾ,***<br>
***ਸਾਧੂਆਂ ਦੇ ਸੰਗੀਆਂ ਦੀ – 2, 2.***<br>
***ਮੇਰੇ ਪਿਆਰੇ, ਸਾਧੂਆਂ ਦੇ ਸੰਗੀਆਂ ਦੀ-2,2.***<br>
***ਧਰਮਰਾਜਾ ਵੀ ਕਰੇਗਾ ਸੇਵਾ, .......2***

ਕਹਿੰਦੇ, "ਦੇਖੋ! ਮਹਾਰਾਜ ਜੀ ਨੇ ਸੁਖਮਨੀ ਸਾਹਿਬ ਵਿਚ ਫੁਰਮਾਨ ਕਰਿਆ ਹੈ –

***ਸਾਧਸੰਗਿ ਧਰਮ ਰਾਇ ਕਰੇ ਸੇਵਾ॥***<br>
***ਸਾਧ ਕੈ ਸੰਗਿ ਸੋਭਾ ਸੁਰਦੇਵਾ॥ ਪੰਨਾ – 271***

ਪਹਿਲਾਂ ਹੀ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਦੀ ਸੋਭਾ ਦਰਗਾਹ ਵਿਚ ਹੋਣ ਲਗ ਜਾਂਦੀ ਹੈ।

***'ਚਲਦਾ'***



# ਸੋ ਦਰੁ ਕੇਹਾ ਸੋ ਘਰੁ ਕੇਹਾ

*ਇੰਜ. ਜਸਵੰਤ ਸਿੰਘ 'ਸਿਆਣ'*

ਗੁਰਬਾਣੀ ਅੰਦਰ ਸਤਿਗੁਰੂ ਜੀ ਨੇ 'ਘਰਿ' ਅੱਖਰ ਨੂੰ ਕਈ ਥਾਈਂ ਵਰਤਿਆ ਹੈ। ਘਰ ਦਾ ਮਤਲਬ 'ਰਹਿਣ ਵਾਲੀ ਥਾਂ' ਵੀ ਹੈ ਜਿਵੇਂ ਕਿ ਫੁਰਮਾਨ ਹੈ –

***ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥***
***ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥***
***ਪੰਨਾ – 43***

ਘਰ ਦਾ ਦੂਸਰਾ ਮਤਲਬ ਇਹ 'ਸਰੀਰ' ਹੈ।

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਨਾ – 1290***

ਘਰ ਦਾ ਤੀਸਰਾ ਮਤਲਬ ਰੁਤਬਾ ਭਾਵ ਪਦਵੀ ਵੀ ਹੈ–

***ਹਰਖ ਅਨੰਤ ਸੋਗ ਨਹੀ ਬੀਆ॥***
***ਸੋ ਘਰੁ ਗੁਰਿ ਨਾਨਕ ਕਉ ਦੀਆ॥ ਪੰਨਾ – 186***

ਇਸੇ ਤਰ੍ਹਾਂ ਘਰ ਦਾ ਅਰਥ ਮਨ, ਦਿਲ ਔਰ ਹਿਰਦਾ ਵੀ ਹੈ। ਜਿਵੇਂ ਫੁਰਮਾਨ ਹੈ –

***ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥***
***ਪੰਨਾ – 634***

ਘਰ ਦਾ ਪੰਜਵਾ ਅਰਥ, ਸਰੀਰ ਦੇ ਮੁਖ ਅੰਗ ਅਤੇ ਨਾੜੀਆਂ ਹਨ। ਕਬੀਰ ਸਾਹਿਬ ਫੁਰਮਾਨ ਕਰਦੇ ਹਨ –

***ਬਹਤਰਿ ਘਰ ਇਕੁ ਪੁਰਖੁ ਸਮਾਇਆ***
***ਉਨਿ ਦੀਆ ਨਾਮੁ ਲਿਖਾਈ॥ ਪੰਨਾ – 793***

ਘਰ ਦਾ ਅਗਲਾ ਅਰਥ ਕੁਲ, ਖਾਨਦਾਨ ਵੀ ਹੈ। ਜਿਵੇਂ ਕਿ ਅਸੀਂ ਕਹਿ ਦਿੰਦੇ ਹਾਂ ਕਿ ਇਹ ਮਨੁਖ ਚੰਗੇ ਘਰ ਦਾ ਹੈ।

ਘਰ ਪਦ ਨੂੰ 'ਘਰ ਵਾਲੀ' ਭਾਵ ਵਹੁਟੀ ਲਈ ਵੀ ਵਰਤਿਆ ਗਿਆ ਹੈ। "ਘਰ ਕਾ ਮਾਸੁ ਚੰਗੇਰਾ" ਗੁਰੂ ਨਾਨਕ ਦੇਵ ਜੀ ਦਾ ਮਲਾਰ ਦੀ ਵਾਰ ਵਿਚ ਬਚਨ ਹੈ, ਗੁਰਮਤਿ ਸੰਗੀਤ ਵਿਚ ਵੀ ਘਰ ਦੇ ਦੋ ਅਰਥ ਹਨ – ਇਕ ਸੁਰ ਅਤੇ ਤਾਲ। ਗੁਰੂ ਗ੍ਰੰਥ ਸਾਹਿਬ ਜੀ ਵਿਚ, ਇਕ ਤੋਂ 17 ਤੀਕਰ ਘਰ ਲਿਖੇ ਗਏ ਹਨ। ਸੋ ਗੁਰਬਾਣੀ ਅੰਦਰ ਜਿਥੇ ਸਤਿਗੁਰੂ ਜੀ ਨੇ ਇਸ ਪਦੇ ਨੂੰ 'ਸੋ ਘਰਿ' ਲਿਖਿਆ ਹੈ ਉਸਦਾ ਮਤਲਬ, 'ਪ੍ਰਮੇਸ਼ਰ ਦਾ ਘਰ' ਕਿਹਾ ਗਿਆ ਹੈ।

ਦੁਨੀਆਂ ਦੇ ਰਚਣਹਾਰ ਪ੍ਰਮੇਸ਼ਰ ਦਾ ਆਪਣਾ ਟਿਕਾਣਾ, ਭਾਵ ਜਿਸ ਥਾਂ ਦੇ ਉਤੇ ਉਸ ਪ੍ਰਮੇਸ਼ਰ ਦਾ ਵਾਸਾ ਹੋਵੇ। ਇਹ ਅਸਥਾਨ ਕੋਈ ਸੀਮਤ ਥਾਂ ਨਹੀਂ, ਨਾ ਇਹ ਕਿਸੇ ਵਿਸ਼ੇਸ਼ ਖਿੱਤੇ ਜਾਂ ਦੇਸ਼ ਵਿਚ ਸਥਿਤ ਹੈ, ਇਹ ਤਾਂ ਨਿਰੋਲ ਅਨੁਭਵ ਦਾ ਵਿਸ਼ਾ ਹੈ ਜੋ ਕਿ ਉੱਚੀ ਆਤਮਕ ਉਡਾਰੀ ਜਾਂ ਆਤਮਕ ਸਫਰ ਤਹਿ ਕਰ ਚੁੱਕੇ, ਕਿਸੇ ਭਾਗਾਂ ਵਾਲੇ ਪ੍ਰਾਣੀ ਨੂੰ ਪ੍ਰਾਪਤ ਹੁੰਦਾ ਹੈ। ਇਸ ਥਾਂ ਤੇ ਪਹੁੰਚੇ ਮਨੁੱਖ ਦੀ ਸੁਰਤ, ਉਚੇ ਆਤਮਕ ਮੰਡਲਾਂ ਦੇ ਬੇਅੰਤ ਕੌਤਕਾਂ ਨੂੰ ਮਾਣਦੀ ਹੈ। ਮਨੁੱਖੀ ਮਨ, ਬਿਲਕੁਲ ਅਮਨ ਹੋ ਜਾਂਦਾ ਹੈ। ਸੁਰਤ ਇਕ ਰਸ ਹੋ ਕੇ, ਸਦਾ ਖੇੜੇ ਵਿਚ ਰਹਿੰਦੀ ਹੈ ਅਤੇ ਨਿਰੰਕਾਰ ਦੇ ਦੇਸ਼ ਦੇ ਅਲੌਕਿਕ ਕ੍ਰਿਸ਼ਮਿਆਂ, ਭਾਵ ਕੌਤਕਾਂ ਨੂੰ ਮਾਣਦੀ ਹੋਈ, ਵਿਸਮਾਦੀ ਰੰਗ ਵਿਚ ਰੰਗੀ ਰਹਿੰਦੀ ਹੈ। ਇਸ ਥਾਂ ਤੇ ਵਾਹਿਗੁਰੂ ਦੀ ਕੀਰਤੀ, ਭਾਵ ਸਿਫਤ ਸਲਾਹ ਦੇ ਅਨੰਦ ਮਈ ਫੁਆਰੇ ਚਲਦੇ ਹਨ ਅਤੇ ਹਿਰਦਾ, ਪ੍ਰਮੇਸ਼ਰ ਦੀ ਸਿਫਤ ਸਲਾਹ ਦੀ ਬਾਣੀ ਦੀ ਬਰਕਤ ਨਾਲ, ਵਚਿੱਤਰ ਅਤੇ ਅਤਿ ਸੁੰਦਰ ਹੋ ਜਾਂਦਾ ਹੈ। ਉਸਦੇ ਨਾਮ ਵਿਚ ਰੰਗੇ ਹੋਏ, ਪ੍ਰਮੇਸ਼ਰ ਦੇ ਪਿਆਰੇ ਸੰਤ ਜਨ, ਆਤਮਕ ਅਡੋਲਤਾ ਦੇ ਬੇਅੰਤ ਅਖਾੜੇ ਰਚੀ ਰਖਦੇ ਹਨ। ਇਥੇ ਤਾਂ ਕੇਵਲ ਅਨੰਦ ਹੀ ਅਨੰਦ, ਖੇੜਾ ਹੀ ਖੇੜਾ ਅਤੇ ਵਿਸਮਾਦ ਹੀ ਵਿਸਮਾਦ ਹੈ। ਕਿਸੇ ਕਿਸਮ ਦੀ ਚਿੰਤਾ, ਦੁਖ, ਕਲੇਸ਼, ਇਥੇ ਬਿਲਕੁਲ ਪੋਹ ਨਹੀਂ ਸਕਦੇ। ਗੁਰੂ ਅਰਜਨ ਦੇਵ ਜੀ ਇਸ ਅਵਸਥਾ ਦਾ ਜ਼ਿਕਰ ਬਾਣੀ ਵਿਚ ਇਸ ਤਰ੍ਹਾਂ ਕਰਦੇ ਹਨ –

***ਅਨਹਤ ਬਾਣੀ ਥਾਨੁ ਨਿਰਾਲਾ॥***
***ਤਾ ਕੀ ਧੁਨਿ ਮੋਹੇ ਗੋਪਾਲਾ॥***
***ਤਹ ਸਹਜ ਅਖਾਰੇ ਅਨੇਕ ਅਨੰਤਾ॥***
***ਪਾਰਬ੍ਰਹਮ ਕੇ ਸੰਗੀ ਸੰਤਾ॥***
***ਹਰਖ ਅਨੰਤ ਸੋਗ ਨਹੀ ਬੀਆ॥***
***ਸੋ ਘਰ ਗੁਰਿ ਨਾਨਕ ਕਉ ਦੀਆ॥ ਪੰਨਾ – 186***

ਇਸ ਘਰ ਵਿਚ ਪਹੁੰਚ ਕੇ ਅਨੁਭਵ ਦ੍ਰਿਸ਼ਟੀ ਦੁਆਰਾ ਇਹ ਸਾਰਾ ਸੰਸਾਰ ਉਸ ਵਾਹਿਗੁਰੂ ਦਾ ਰੂਪ ਹੀ ਪ੍ਰਤੀਤ ਦਿੰਦਾ ਹੈ। ਇਹ ਗੱਲ ਸਾਖਸ਼ਾਤ ਹੋ ਜਾਂਦੀ ਹੈ ਕਿ ਐਥੇ ਸਿਵਾਏ ਪ੍ਰਮੇਸ਼ਰ ਦੇ ਹੋਰ ਕੁਝ ਹੈ ਹੀ ਨਹੀਂ ਜਿਸ ਬਾਰੇ ਸਤਿਗੁਰ ਪੰਚਮ ਪਾਤਸ਼ਾਹ ਜੀ ਇਉਂ ਫੁਰਮਾਨ ਕਰਦੇ ਹਨ–

***ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ – 847***

ਇਸ ਘਰ ਦੇ ਵਿਸਮਾਦੀ ਅਨੰਦ ਦੀਆਂ ਲਹਿਰਾਂ ਦਾ ਅੱਖਰਾਂ ਵਿਚ ਵਰਨਣ ਕਰਨਾ, ਅਤਿ ਕਠਨ ਹੈ। ਇਥੇ ਤਾਂ ਜਿਹੜਾ ਇਸ 'ਸੋ ਘਰਿ' ਦਾ ਵਾਸੀ ਹੋ ਜਾਵੇ, ਉਹ ਕੇਵਲ ਅਨੁਭਵ ਕਰ ਸਕਦਾ ਹੈ, ਦੱਸਣਾ ਬੜਾ ਮੁਸ਼ਕਲ ਹੈ।

***ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥***
***ਪੰਨਾ – 1372***

ਵਾਲੀ ਗੱਲ ਇਥੇ ਬਿਲਕੁਲ ਸਤਿ ਪ੍ਰਤੀਤ ਦਿੰਦੀ ਹੈ। ਸਤਿਗੁਰੂ ਜੀ ਨੇ ਇਸ ਘਰ ਨੂੰ 'ਸੋ ਦਰਿ' ਦੇ ਨਾ ਨਾਲ

ਵੀ ਗੁਰਬਾਣੀ ਵਿਚ ਵਰਨਣ ਕੀਤਾ ਹੈ। ਗੁਰੂ ਨਾਨਕ ਦੇਵ ਜੀ, ਉਸ ਦਰਿ ਦੀ ਮਹਿਮਾ ਵਰਨਣ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਤੇਰਾ ਉਹ ਘਰਿ, ਉਹ ਦਰਿ ਕਿਹੋ ਜਿਹਾ ਅਸਚਰਜ ਹੈ ਜਿਥੇ ਬੈਠ ਕੇ ਤੂੰ ਆਪਣੇ ਪੈਦਾ ਕੀਤੇ ਹੋਏ ਜੀਵਾਂ ਦੀ ਸੰਭਾਲ ਕਰਦਾ ਹੈਂ। ਹੇ ਵਾਹਿਗੁਰੂ ਜੀ! ਤੇਰੇ ਉਸ 'ਘਰਿ' ਵਿਚ ਅਨੇਕਾਂ ਪ੍ਰਕਾਰ ਦੇ ਨਾਦ, ਅਨੇਕ ਅਸੰਖ ਵਜ ਰਹੇ ਹਨ। ਕਿਤਨੇ ਹੀ ਤੇਰੇ ਦਰ ਤੇ ਰਾਗ ਰਾਗਣੀਆਂ ਗਾਉਣ ਵਾਲੇ ਹਨ। ਹੇ ਪ੍ਰਭੂ, ਤੇਰੀ ਸਿਫਤ ਸਲਾਹ ਦੇ ਗੀਤ ਗਾਉਣ ਵਾਲਿਆਂ ਦੀ ਤਾਂ ਕੋਈ ਗਿਣਤੀ ਹੀ ਨਹੀਂ ਹੋ ਸਕਦੀ। ਜੀਵ ਜੰਤੂ ਤਾਂ ਕੀ, ਓਥੇ ਤਾਂ ਪਉਣ ਪਾਣੀ, ਅਗਨੀ, ਪਤਾਲ, ਆਕਾਸ਼ ਆਦਿ ਸਭ ਤੇਰੀ ਮਹਿਮਾ ਗਾ ਰਹੇ ਹਨ। ਤੇਰਾ ਹੀ ਬਣਾਇਆ, ਜੀਵਾਂ ਦੇ ਕਰਮਾਂ ਦਾ ਲੇਖਾ ਜੋਖਾ ਕਰਨ ਵਾਲਾ ਧਰਮ ਰਾਜਾ ਵੀ ਤੇਰੇ ਦੁਆਰ ਤੇ ਖੜ੍ਹਾ ਤੇਰੀ ਸਿਫਤ ਸਲਾਹ ਦੇ ਗੀਤ ਗਾ ਰਿਹਾ ਹੈ। ਬ੍ਰਹਮਾ, ਵਿਸ਼ਨੂੰ, ਮਹੇਸ਼ ਹੋਰ ਅਨੇਕਾਂ ਪੀਰ ਪੈਕੰਬਰ ਔਲੀਏ ਦੇਵੀ ਦੇਵਤੇ ਵੀ ਤੇਰੇ ਦਰ ਤੇ ਖੜ੍ਹੇ ਤੇਰੀ ਮਹਿਮਾ ਗਾ ਰਹੇ ਹਨ। ਇੰਦਰ ਦੇਵਤਾ ਵੀ ਆਪਣੇ ਹੋਰ ਦੇਵਤਿਆਂ ਦੇ ਨਾਲ ਰਲਕੇ ਤੇਰੇ ਦਰ ਦੀ ਸੋਭਾ ਕਰ ਰਿਹਾ ਹੈ। ਸਤਿਗੁਰੂ ਜੀ ਦਾ ਬਚਨ ਹੈ –

***ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥***
***ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥***
***ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥***
***ਗਾਵਹਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥***
***ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥***
***ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥***
***ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥***
***ਪੰਨਾ – 6***

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਤੈਨੂੰ ਗਾਉਣ ਵਾਲੇ ਓਹੀ ਸੋਭਾ ਪਾਉਂਦੇ ਹਨ ਜਿਹੜੇ ਤੇਰੇ ਨਾਲ ਸੱਚੀ ਪ੍ਰੀਤ ਪਾ ਕੇ ਤੈਨੂੰ ਗਾਂਵਦੇ ਹਨ ਕਿਉਂਕਿ ਤੂੰ 'ਸੱਚੀ ਪ੍ਰੀਤ' ਨਾਲ ਹੀ ਰੀਝਦਾ ਹੈਂ। ਤੇਰੇ ਪਿਆਰ ਦੇ ਰਸ ਵਿਚ ਗੜੂੰਦ ਹੋਏ, ਤੇਰੀ ਰਹਿਮਤ ਦੇ ਪਾਤਰ ਬਣ ਜਾਂਦੇ ਹਨ। ਇਸ ਤਰ੍ਹਾਂ ਉਸ ਵਾਹਿਗੁਰੂ ਦੇ ਦਰ ਤੇ ਉਸਦੀ ਸੋਭਾ ਗਾਉਣ ਵਾਲੇ ਬੇਅੰਤ ਹੋਰ ਵੀ ਹੋਣਗੇ ਜਿਨ੍ਹਾਂ ਨੂੰ ਗਿਣਿਆ ਹੀ ਨਹੀਂ ਜਾ ਸਕਦਾ।

***ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ***
***ਰਤੇ ਤੇਰੇ ਭਗਤ ਰਸਾਲੇ॥***
***ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ***
***ਨਾਨਕੁ ਕਿਆ ਵੀਚਾਰੇ॥ ਪੰਨਾ – 6***

ਵਾਹਿਗੁਰੂ ਦੇ 'ਸੋ ਘਰਿ' ਦੀ ਅਨੰਦ ਮਈ ਮਹਿਮਾ ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਰਾਗ ਰਾਮਕਲੀ ਵਿਚ ਇਕ ਸ਼ਬਦ ਉਚਾਰਣ ਕਰਦੇ ਹੋਏ ਫੁਰਮਾਨ ਕਰਦੇ ਹਨ –

***ਪੰਚ ਸਬਦ ਤਹ ਪੂਰਨ ਨਾਦ॥***
***ਅਨਹਦ ਬਾਜੇ ਅਚਰਜ ਬਿਸਮਾਦ॥***
***ਕੇਲ ਕਰਹਿ ਸੰਤ ਹਰਿ ਲੋਗ॥***
***ਪਾਰਬ੍ਰਹਮ ਪੂਰਨ ਨਿਰਜੋਗ॥***
***ਸੂਖ ਸਹਜ ਆਨੰਦ ਭਵਨ॥***
***ਸਾਧਸੰਗਿ ਬੈਸਿ ਗੁਣ ਗਾਵਹਿ***
***ਤਹ ਰੋਗ ਸੋਗ ਨਹੀਂ ਜਨਮ ਮਰਨ॥ ਪੰਨਾ – 888***

ਵਾਹਿਗੁਰੂ ਦੇ ਉਸ ਘਰ ਵਿਚ ਪੰਜ ਕਿਸਮ ਦੇ ਸਾਜਾਂ ਦੀਆਂ ਅਨੰਦਮਈ ਘਨਘੋਰਾਂ ਮਨ ਨੂੰ ਮੋਂਹਦੀਆਂ ਹਨ ਤੇ ਅੰਦਰ ਅਸਚਰਜ ਅਤੇ ਵਿਸਮਾਦ ਪੈਦਾ ਕਰਦੀਆਂ ਹਨ। ਪ੍ਰਮੇਸ਼ਰ ਦੇ ਪਿਆਰ ਵਿਚ ਲੀਨ ਉਸਦੇ ਪਿਆਰੇ, ਸੰਤ ਜਨ ਆਤਮਕ ਅਨੰਦ ਨੂੰ ਮਾਣਦੇ ਹਨ ਤੇ ਉਹ ਆਪਣੇ ਸੰਗੀਆਂ ਨਾਲ ਮਿਲ ਕੇ ਕੇਵਲ ਉਸ ਪ੍ਰਮੇਸ਼ਰ ਦੀ ਮਹਿਮਾ ਹੀ ਗਾਉਂਦੇ ਹਨ। ਇਸ ਤਰ੍ਹਾਂ ਉਹ ਹਰ ਤਰ੍ਹਾਂ ਦੇ ਦੁਖ, ਰੋਗ, ਕਲ੍ਹਾ, ਕਲੇਸ਼ਾਂ ਤੋਂ ਮੁਕਤ ਹੋ ਜਾਂਦੇ ਹਨ ਤੇ ਚੌਰਾਸੀ ਦਾ ਗੇੜ ਵੀ ਉਨ੍ਹਾਂ ਦਾ ਵਾਹਿਗੁਰੂ ਨੇ ਮੂਲੋਂ ਹੀ ਖਤਮ ਕਰ ਦਿਤਾ ਹੈ। ਉਨ੍ਹਾਂ ਦੇ ਜੀਵਨ ਦਾ ਅਧਾਰ ਕੇਵਲ ਵਾਹਿਗੁਰੂ ਦਾ ਨਾਮ ਹੈ, ਉਨ੍ਹਾਂ ਦੀ ਇਹ ਅਵਸਥਾ ਅਡੋਲ ਅਤੇ ਸਦਾ ਕਾਇਮ ਰਹਿਣ ਵਾਲੀ ਬਣ ਜਾਂਦੀ ਹੈ। ਹਰ ਪ੍ਰਕਾਰ ਦੀ ਭਟਕਣਾ, ਮਾਇਆ ਦਾ ਮੋਹ ਆਦਿ ਇਥੇ ਬਿਲਕੁਲ ਨਹੀਂ ਪੋਹ ਸਕਦਾ। ਸਤਿਗੁਰੂ ਜੀ ਬਚਨ ਕਰਦੇ ਹਨ ਕਿ ਕੋਈ ਵਿਰਲਾ ਹੀ ਮਨੁਖ ਗੁਰੂ ਦੀ ਕ੍ਰਿਪਾ ਦਾ ਪਾਤਰ ਬਣਕੇ ਇਸ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ –

***ਊਹਾ ਸਿਮਰਹਿ ਕੇਵਲ ਨਾਮੁ॥***
***ਬਿਰਲੇ ਪਾਵਹਿ ਓਹੁ ਬਿਸ੍ਰਾਮੁ॥***
***ਭਜਨੁ ਭਾਉ ਕੀਰਤਨ ਆਧਾਰੁ॥***
***ਨਿਹਚਲ ਆਸਨੁ ਬੇਸੁਮਾਰੁ॥***
***ਡਿਗਿ ਨ ਡੋਲੈ ਕਤਹੂ ਨ ਧਾਵੈ॥***
***ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥ ਪੰਨਾ – 888***

ਵਾਹਿਗੁਰੂ ਦਾ ਇਹ 'ਸੋ ਘਰਿ' ਸਮਰੱਥ ਗੁਰੂ ਦੀ ਸ਼ਰਣ ਵਿਚ ਜਾਣ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। ਗੁਰਬਾਣੀ ਅੰਦਰ ਭੱਟਾਂ ਨੇ ਬੜਾ ਸੁੰਦਰ ਵਰਨਣ ਕੀਤਾ ਹੈ ਕਿ ਗੁਰੂ ਹੀ ਇਸ ਸੰਸਾਰ ਸਮੁੰਦਰ ਵਿਚੋਂ ਪਾਰ ਕਰਨ ਲਈ ਜਹਾਜ਼ ਹੈ, ਗੁਰੂ ਹੀ ਉਸ ਜਹਾਜ਼ ਨੂੰ ਚੜ੍ਹਾਉਣ ਵਾਲਾ ਮਲਾਹ ਹੈ ਤੇ ਗੁਰੂ ਦੀ ਮਦਦ ਤੋਂ ਬਿਨਾਂ ਕੋਈ ਵੀ ਅੱਜ ਤੱਕ ਨਾ ਹੀ ਸੰਸਾਰ ਸਮੁੰਦਰ ਵਿਚੋਂ ਤਰਿਆ ਹੈ ਤੇ ਨਾ ਹੀ ਕਿਸੇ ਨੂੰ ਗੁਰੂ ਦੀ ਬਖਸ਼ਿਸ਼ ਤੋਂ ਬਿਨਾਂ ਉਸ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ। ਫੁਰਮਾਨ ਹੈ –

***ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥***
***ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ॥***
***ਪੰਨਾ – 1401***

ਸੋ ਵਾਹਿਗੁਰੂ ਦੇ 'ਸੋ ਘਰਿ' ਵਿਚ ਪ੍ਰਵੇਸ਼ ਕਰਨ ਲਈ ਸਮਰੱਥ ਗੁਰੂ ਤੋਂ ਨਾਮ ਮੰਤਰ ਲੈ ਕੇ ਹੀ ਉਸਦੇ 'ਸੋ ਘਰਿ' ਵੱਲ ਦਾ ਰੂਹਾਨੀ ਸਫਰ ਅਰੰਭ ਹੁੰਦਾ ਹੈ। ਜਿਉਂ ਜਿਉਂ ਉਸਦਾ ਨਾਮ ਹਿਰਦੇ ਅੰਦਰ ਵਸਦਾ ਜਾਂਦਾ ਹੈ, ਤਿਉਂ ਤਿਉਂ ਅੰਦਰ ਮਾਇਆ ਦਾ ਪ੍ਰਭਾਵ ਘਟਦਾ ਜਾਂਦਾ ਹੈ ਤੇ ਰੱਬ ਤੋਂ ਵਿਛੋੜਨ ਵਾਲੀ ਹਉਮੈ ਦੀ ਦੀਵਾਰ ਨੂੰ ਖੋਰਾ ਲੱਗਣਾ ਸ਼ੁਰੂ ਹੋ ਜਾਂਦਾ ਹੈ ਤੇ ਨਾਮ ਜੱਪਣ ਨਾਲ ਇਕ ਦਿਨ ਜਦੋਂ ਗੁਰੂ ਦੀ ਰਹਿਮਤ ਹੋ ਜਾਏ ਤਾਂ ਇਹ ਹਉਮੈ ਦੀ ਦੀਵਾਰ ਬਿਲਕੁਲ ਖਤਮ ਹੋ ਜਾਂਦੀ ਹੈ ਅਤੇ ਸਰੀਰ ਦੇ ਅੰਦਰ ਪ੍ਰਮੇਸ਼ਰ ਦੀ ਜੋਤ ਸਾਖਸ਼ਾਤ ਹੋ ਜਾਂਦੀ ਹੈ ਭਾਵ ਮਨੁਖ ਉਸ ਪ੍ਰਮੇਸ਼ਰ ਦੇ 'ਸੋ ਘਰਿ' ਦਾ ਵਾਸੀ ਬਣ ਜਾਂਦਾ ਹੈ ਕਿਉਂਕਿ ਗੁਰਬਾਣੀ ਦਾ ਕਥਨ ਹੈ ਕਿ ਪ੍ਰਮੇਸ਼ਰ ਦਾ ਨਾਮ ਅਤੇ ਹਉਮੈ, ਬਿਲਕੁਲ ਵਿਰੋਧੀ ਤੱਤ ਹਨ। ਜੇ ਹਉਮੈ ਹੈ ਤਾਂ ਨਾਮ ਨਹੀਂ ਵਸ ਸਕਦਾ। ਜੇ ਨਾਮ ਵਸ ਗਿਆ ਫਿਰ ਹਉਮੈ ਦਾ ਨਾਸ਼ ਹੋ ਜਾਂਦਾ ਹੈ।

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
***ਪੰਨਾ - 560***

ਇਸ ਘਰ ਵਿਚ ਪਹੁੰਚ ਕੇ ਸੰਸਾਰਕ ਝਗੜੇ, ਮੋਹ ਮਮਤਾ, ਰਾਗ ਦ੍ਵੈਸ਼ ਆਦਿ ਸਭ ਖਤਮ ਹੋ ਜਾਂਦੇ ਹਨ। ਮਾਇਕ ਭੁੱਖ ਭਾਵੇਂ ਕਿਸੇ ਵੀ ਕਿਸਮ ਦੀ ਹੋਵੇ, ਨੇੜੇ ਵੀ ਨਹੀਂ ਢੁਕਦੀ। ਕੇਵਲ ਆਤਮਕ ਅਨੰਦ ਹੀ ਬਣਿਆ ਰਹਿੰਦਾ ਹੈ ਤੇ ਹਰ ਥਾਂ ਅੰਦਰ, ਬਾਹਰ ਉਹ ਵਾਹਿਗੁਰੂ ਹੀ ਪਰੀਪੂਰਣ ਦ੍ਰਿਸ਼ਟੀਗੋਚਰ ਹੈ। ਸਮੁੱਚੀ ਕਾਇਨਾਤ ਦੇ ਜ਼ਰ੍ਰੇ ਜ਼ਰ੍ਰੇ ਵਿਚ ਉਸ ਦੀ ਜੋਤ ਦਾ ਪਰਤੱਖ ਝਲਕਾਰਾ ਅਨੁਭਵ ਹੁੰਦਾ ਹੈ। ਇਹ ਅਤਿ ਉਚੇ ਰੂਹਾਨੀ ਮੰਡਲ ਵਿਚ ਪ੍ਰਵੇਸ਼ ਕਰਨ ਵਾਲਾ, ਸਦੀਵੀ ਸੁਖਾਂ ਦੇ ਸਥਿਰ ਆਤਮਕ ਮੰਡਲ ਵਿਚ, ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ ਇਸ ਨੂੰ ਸਹਿਜ ਦੀ ਅਵਸਥਾ ਵੀ ਕਿਹਾ ਜਾਂਦਾ ਹੈ। ਸਤਿਗੁਰੂ ਜੀ ਦਾ ਬਚਨ ਹੈ -

***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥***
***ਪੰਨਾ - 1414***

ਗੁਰਮੁਖ ਪਿਆਰੇ ਅਖੰਡ ਕੀਰਤਨੀ ਜਥੇ ਦੇ ਮੋਢੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਇਕ ਥਾਂ ਲਿਖਦੇ ਹਨ ਕਿ ਜਦੋਂ ਉਨ੍ਹਾਂ ਨੇ ਵਾਹਿਗੁਰੂ ਦੇ 'ਸੋ ਘਰਿ' ਵਿਚ ਪ੍ਰਵੇਸ਼ ਕੀਤਾ ਤਾਂ ਉਨ੍ਹਾਂ ਦੇ ਹਿਰਦੇ ਘਰ ਵਿਚ ਐਸੀ ਜਬਰਦਸਤ ਚੁੰਬਕ ਕਲਾ ਵਾਲੀ ਸੱਟ ਲੱਗੀ ਕਿ ਤੁਰੰਤ ਹੀ ਨਾਮ ਦੀ ਝਰਨਾਹਟ ਉਨ੍ਹਾਂ ਦੇ ਰਗ ਰਗ ਵਿਚ ਸਮਾ ਗਈ ਜਿਸ ਨਾਲ ਉਹਨਾਂ ਨੂੰ ਬਾਰ ਬਾਰ ਅਨੰਦ ਮਈ ਝੁਣਝੁਣੀਆਂ ਆਈ ਜਾਣ। ਮਾਨੋ ਕੋਈ ਅਗੰਮ ਦੀ ਅਨਾਹਦ ਰੂਪੀ ਚਾਬੀ ਉਨ੍ਹਾਂ ਦੇ ਘਟ ਰੂਪੀ ਘੜੀ ਨੂੰ ਲੱਗ ਗਈ ਹੋਵੇ ਤੇ ਇਸ ਤਰ੍ਹਾਂ ਪ੍ਰਤੀਤ ਦਿੰਦਾ ਸੀ ਜਿਵੇਂ ਉਨ੍ਹਾਂ ਦੇ ਹਰ ਇਕ ਰੋਮ ਨੂੰ ਜੀਭਾਂ ਲਗ ਗਈਆਂ ਹੋਣ, ਜਿਨ੍ਹਾਂ ਰਾਹੀਂ ਉਸ ਵਾਹਿਗੁਰੂ ਦੇ ਦਰ ਦਾ ਅਜੱਪਾ ਜਾਪ ਨਿਰੰਤਰ ਚਲਦਾ ਪ੍ਰਤੀਤ ਦਿੰਦਾ ਸੀ ਤੇ ਗੁਰੂ ਦੇ ਨਾਮ ਰੂਪੀ ਝੁਣਕਾਰ ਹੋਰ ਵੀ ਬਿਸਮ ਰੰਗਾਂ ਵਿਚ ਅਰੂੜ੍ਹ ਹੋ ਤੁਰੀ। ਭਾਈ ਸਾਹਿਬ ਲਿਖਦੇ ਹਨ ਕਿ ਇਹ ਨਾਮ ਰੂਪੀ ਇਲਾਹੀ ਦਾਤ, ਉਨ੍ਹਾਂ ਨੂੰ ਜਿਵੇਂ ਟਿਕਣ ਹੀ ਨਾ ਦੇਵੇ ਕਿ ਕਦੋਂ ਇਕਾਂਤ ਸਹਿਜ ਅਸਥਾਨ ਵਿਖੇ ਸਮਾਧੀ ਲਾ ਕੇ ਉਹ ਅਖੰਡ ਜਾਪ ਵਿਚ ਜੁੜ ਜਾਣ ਤੇ ਫਿਰ ਮੁੜ ਕੇ ਅੱਖਾਂ ਨਾਂ ਉਘੇੜਨ ਤੇ ਉਨ੍ਹਾਂ ਦੇ ਅੰਦਰ ਉਠਦੇ ਬੈਠਦੇ, ਤੁਰਦੇ ਫਿਰਦੇ, ਅੰਦਰ ਬਾਹਰ ਹਰ ਵੇਲੇ, ਹਰ ਘੜੀ, ਹਰ ਥਾਂ ਉਸ ਪ੍ਰਮੇਸ਼ਰ ਦੀ ਜੋਤ ਹੀ ਪਸਰੀ ਹੋਈ ਦ੍ਰਿਸ਼ਟਮਾਨ ਹੋ ਰਹੀ ਸੀ ਅਤੇ ਉਨ੍ਹਾਂ ਦਾ ਸਰੀਰ, ਆਤਮਾ ਤੋਂ ਅੱਡ ਅੱਡ ਹੋਇਆ ਪ੍ਰਤੀਤ ਦੇ ਰਿਹਾ ਸੀ। ਹਰ ਵੇਲੇ ਜਾਪ ਦੀ ਝਰਨਾਹਟ ਹੀ ਸੁਣਾਈ ਦੇਵੇ ਤੇ ਫਿਰ ਭਾਈ ਸਾਹਿਬ ਜੀ ਲਿਖਦੇ ਹਨ ਕਿ ਮੈਨੂੰ ਇਹ ਅਨੁਭਵ ਹੋ ਗਿਆ ਕਿ ਮੈਂ ਆਤਮ ਸਰੂਪ ਹਾਂ ਤੇ ਉਸ ਆਪੇ ਦੇ ਆਤਮ ਸਰੂਪ ਨੂੰ ਲਖਿ ਕੇ ਮੈਂ ਅਸਚਰਜ ਹੋਈ ਜਾਵਾਂ। 'ਮੈਂ-ਮੇਰੀ' ਦਾ ਰੌਲਾ ਗੌਲਾ ਖਤਮ ਹੋ ਕੇ ਹਰ ਪਾਸੇ ਕੇਵਲ ਤੂੰ ਹੀ ਤੂੰ ਪ੍ਰਤੀਤ ਦਿੰਦਾ ਸੀ।

ਸੋ ਸਤਿਗੁਰੂ ਜੀ ਨੇ ਗੁਰਬਾਣੀ ਅੰਦਰ, 'ਸੋ ਘਰਿ' ਨੂੰ ਬੇਗਮਪੁਰਾ, ਨਿਜ ਘਰ, ਸੋ ਦਰਿ, ਸੱਚਖੰਡ ਆਦਿ ਦੇ ਨਾਵਾਂ ਨਾਲ ਵੀ ਸੰਬੋਧਨ ਕੀਤਾ ਹੈ ਅਤੇ ਗੁਰੂ ਨਾਨਕ ਦੇਵ ਜੀ ਨੇ ਐਸੇ ਅਸਥਾਨ ਨੂੰ ਵੀ 'ਸੋ ਘਰਿ' ਆਖਿਆ ਹੈ ਜਿਥੇ ਬੈਠ ਕੇ ਪ੍ਰਮੇਸ਼ਰ ਦੇ ਪਿਆਰੇ, ਉਸ ਮਾਲਕ ਦੀ ਸਿਫਤ ਸਲਾਹ ਵਿਚ ਜੁੜੇ ਹੋਣ। ਸਾਨੂੰ ਸਤਿਗੁਰੂ ਜੀ ਦਾ ਆਦੇਸ਼ ਹੈ ਕਿ ਹੇ ਭਾਈ! ਜਿਥੇ ਪ੍ਰਮੇਸ਼ਰ ਦੇ ਨਾਮ ਦੀ ਸਤਿਸੰਗ ਹੁੰਦੀ ਹੋਵੇ, ਉਸ ਘਰ ਨਾਲ ਹਮੇਸ਼ਾ ਵਾਸਤੇ ਜੁੜੇ ਰਹਿਣਾ ਚਾਹੀਦਾ ਹੈ, ਇਸੇ ਵਿਚ ਹੀ ਅਸਾਡੀ ਜੀਵਾਂ ਦੀ ਭਲਾਈ ਹੈ। ਸਤਿਗੁਰੂ ਜੀ ਫੁਰਮਾਨ ਕਰਦੇ ਹਨ -

***ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥***
***ਸੋ ਘਰੁ ਰਾਖੁ ਵਡਾਈ ਤੋਇ॥*** ***ਪੰਨਾ - 12***

ਬਹੁਤ ਉਚੇ ਭਾਗਾਂ ਦੀ ਨਿਸ਼ਾਨੀ ਹੈ ਕਿ ਕਿਤੇ ਕੋਈ ਮਾਇਆ ਦੀਆਂ ਸਭ ਤੈਹਾਂ ਪਾਰ ਕਰ ਚੁਕਿਆ, ਆਤਮ ਸਰੂਪ ਵਿਚ ਲੀਨ 'ਸੋ ਘਰ' ਦਾ ਵਾਸੀ, ਸੰਤ ਮਹਾਂਪੁਰਸ਼ ਮਿਲ ਜਾਵੇ। ਉਸਦੇ ਨਾਲ ਗੂੜ੍ਹੀ ਪ੍ਰੀਤ ਪੈ ਜਾਏ, ਉਸਦੇ ਬਚਨਾਂ ਤੇ ਪ੍ਰਤੀਤ ਆ ਜਾਏ। ਫਿਰ ਉਸਦੀ ਸੰਗਤ ਵਿਚ, ਜਦੋਂ ਨਾਮ ਦਾ ਰੰਗ ਚੜ੍ਹ ਜਾਏ ਤਾਂ ਅਸੀਂ ਵੀ ਉਸ ਵਾਹਿਗੁਰੂ ਦੇ 'ਸੋ ਘਰਿ' ਦੇ ਵਾਸੀ ਬਣ ਜਾਵਾਂਗੇ।



# ਸੁਭਾਗ ਜੀ ਦਾ ਸੁਧਾਰ
# ਹੱਥੀਂ
# ਬਾਬਾ ਨੌਧ ਸਿੰਘ ਜੀ

***ਡਾ. ਭਾਈ ਵੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ-58)*

੪.

***ਬਾਹਰਿ ਟੋਲੈ ਸੋ ਭਰਮਿ ਭੁਲਾਹੀ॥ ਪੰਨਾ - 103***

ਆਹ ਹਾ! ਕੈਸਾ ਮਨੋਹਰ ਪਰਬਤ ਹੈ? ਕਾਲੇ ਕਾਲੇ ਪੱਥਰਾਂ ਪਰ ਸਾਵੀ ਸਾਵੀ ਬਨਾਸਪਤੀ ਕੈਸੀ ਛਬ ਦੇ ਰਹੀ ਹੈ। ਕਿਤੇ ਕਿਤੇ ਝਰਨੇ ਕਿਸ ਸੁੰਦਰਤਾ ਨਾਲ ਝਰ ਰਹੇ ਹਨ। ਸੱਚ ਮੁਚ ਕਰਤਾਰ ਦੀ ਕੁਦਰਤ ਦਾ ਨਜ਼ਾਰਾ ਦੇਖਣਾ ਹੋਵੇ ਤਾਂ ਪਰਬਤ ਹਨ, ਇਥੇ ਸਾਰੀ ਉਚਾਈ ਨਿਚਾਈ ਦੀ ਟੋਹ ਹੋ ਜਾਂਦੀ ਹੈ। ਖੱਡਾਂ ਦਾ ਭਿਆਨਕ ਪਰ ਅਨੋਖਾ ਦ੍ਰਿਸ਼ਯ ਦੇਖ ਕੇ ਅਕਲ ਹੈਰਾਨੀ ਦੇ ਥੱਲੇ ਲਹਿ ਜਾਂਦੀ ਹੈ। ਠੰਢੀ ਠੰਢੀ ਪੌਣ ਰੁਮਕ ਰੁਮਕ ਰੋਮ ਖੜ੍ਹੇ ਕਰਦੀ ਹੈ। ਜੰਮੂ ਤੋਂ ਟੁਰ ਕੇ ਜੇ ਕੋਈ ਚੰਦ੍ਰਭਗਾ ਨੂੰ ਜਾ ਮਿਲੇ ਤੇ ਫੇਰ ਇਸ ਦੇ ਉਤਰ ਨੂੰ ਟੁਰ ਪਏ ਜਿਧਰੋਂ ਕਿ ਇਹ ਆਉਂਦੀ ਹੈ ਤਾਂ ਅਸਚਰਜ ਨਜ਼ਾਰੇ ਦਿੱਸਦੇ ਹਨ। ਦੂਰ ਉਪਰ ਵਾਰ ਜਾ ਕੇ ਨਿਰਜਨ ਬਣ ਵਿਚ ਕੁਝ ਪਹਾੜ ਦੀ ਉਚਾਈ ਤੇ ਇਕ ਮਨੋਹਰ ਝਰਨੇ ਦੇ ਪਾਸ ਜੋ ਨਦੀ ਦੇ ਸਿਰ ਉਪਰ ਹੈ, ਮਾਂਦ੍ਰੀ ਜੀ ਉਸ ਜਵਾਨ ਇਸਤ੍ਰੀ ਨੂੰ ਪਾਸ ਖਲਿਹਾਰੀ ਕੁਝ ਸਿੱਖਯਾ ਦੇ ਰਹੇ ਹਨ -

ਮਾਂਦ੍ਰੀ - (ਇਕ ਪੱਥਰ ਦੀ ਸਿਲਾ ਵਲ ਸੈਨਤ ਕਰਕੇ) ਪੁੱਤ੍ਰੀ! ਇਸ ਪਰ ਬੈਠ ਜਾਓ, ਅਰ ਜੋ ਨੀਚੇ ਪਾਨੀ ਚਲ ਰਹਾ ਹੈ, ਇਸ ਮੇਂ ਇਕ ਟਕ ਧਿਆਨ ਲਗਾ ਕਰ ਦੇਖੋ। ਦੇਖਣਾਂ, ਆਂਖ ਨਹੀਂ ਝਮਕਣਾ ਹੋਗਾ। ਅਗਰ ਘੁਮਾਟੀ ਆਏ ਤੋ ਨੈਣ ਮੂੰਦ ਕੇ ਸਮਾਧੀ ਲਗਾਨੀ। ਇਸਕੇ ਅੰਦਰ ਤੁਮਕੋ ਸਵਰਗ ਕਾ ਰਾਸਤਾ ਨਜ਼ਰ ਪੜੇਗਾ। ਜਬ ਪਤੀ ਆਵਾਜ਼ ਦੇ - 'ਆਓ', ਤੋਂ ਏਕ ਦਮ ਚਲੇ ਜਾਣਾ, ਅਗਰ ਏਕ ਪਲਕ ਦੇਰ ਕਰੋਗੇ ਤੋਂ ਦਰਵਾਜ਼ਾ ਬੰਦ ਹੋ ਜਾਏਗਾ। ਚਿੱਤ ਇਕਾਗ੍ਰ ਕਰਕੇ ਬੈਠੋ, ਸੰਕਲਪ ਨਾਂ ਉਠੇ। ਭੈਰਵ ਭੈਰਵ ਦਿਲ ਮੇਂ ਕਰਤੀ ਰਹੋ।

ਫੇਰ ਆਲੇ ਦੁਆਲੇ ਧੂਪ ਤੇ ਗੁੱਗਲ ਧੁਖਾ ਦਿੱਤਾ। ਕੱਕੀ ਰੇਤ ਨਾਲ ਕਿੰਨੇ ਹੀ ਜੰਤ੍ਰ ਦੁਆਲੇ ਵਾਹ ਦਿੱਤੇ ਤੇ ਮੰਤ੍ਰ ਲਿਖ ਦਿਤੇ।

ਇਹ ਕੁਛ ਕਰਕੇ ਮਾਂਦ੍ਰੀ ਜੀ ਲਾਂਭੇ ਹੋਏ ਤੇ ਪਤੀ ਦੇ ਦਰਸ਼ਨ ਦੀ ਪਿਆਸੀ ਓਹ ਜੁਆਨ ਇਸਤ੍ਰੀ ਚਿਟਾਨ ਪਰ ਬੈਠਕੇ, ਜੋ ਕਿਹਾ ਗਿਆ ਸੀ, ਕਰਨ ਲੱਗ ਪਈ।

ਇਹ ਇਕ ਕੁਦਰਤੀ ਗੱਲ ਹੈ ਕਿ ਉੱਚੀ ਥਾਓਂ ਹੇਠ ਡਿੱਗਦੇ ਪਾਣੀ ਵਿਚ ਸੂਰਜ ਦੀਆਂ ਕਿਰਨਾਂ ਦਾ ਪ੍ਰਤਿਬਿੰਬ ਪੈ ਕੇ ਕਿਸੇ ਵੇਲੇ ਇਕ ਸੱਤਰੰਗੀ ਅਨੋਖੀ ਜਿਹੀ ਝਾਲ ਉਤਪਤ ਕਰ ਦੇਂਦਾ ਹੈ। ਜਿਨ੍ਹਾਂ ਨੇ ਕਦੇ ਵਗਦੇ ਖੂਹ ਦੇ ਕਿਨਾਰੇ ਬੈਠਕੇ ਹੇਠਾਂ ਡਿਗਦੀਆਂ ਛਿੱਟਾਂ ਵਲ ਦੇਖਿਆ ਹੋਵੇਗਾ ਉਹ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ। ਮਾਂਦ੍ਰੀ ਦਾ ਭਾਵ ਇਹ ਸੀ ਕਿ ਸੂਰਜ ਚੜ੍ਹੇ ਇਕ ਰੰਗਾਮੇਜ਼ੀ ਰੌਸ਼ਨੀ ਦੀ ਫਟ-ਫਟਾਹਟ ਨੂੰ ਦੇਖਕੇ ਇਸ ਨੂੰ ਨਿਸ਼ਚਾ ਹੋ ਜਾਵੇਗਾ ਕਿ ਸੱਚ ਮੁੱਚ ਸ੍ਵਰਗ ਦਿੱਸਣ ਲੱਗਾ ਹੈ। ਘੰਟੇ ਦੋ ਘੰਟੇ ਦੇਖਣ ਨਾਲ ਨਜ਼ਰ ਥੱਕੀ ਹੋਈ ਹੋਵੇਗੀ, ਸਿਰ ਨੂੰ ਚੱਕਰ ਆ ਕੇ ਇਕ ਘੇਰਨੀ ਖਾਵੇਗੀ ਤੇ ਜਲ ਵਿਚ ਡਿੱਗ ਕੇ ਜਲ ਰੂਪ ਹੋ ਜਾਏਗੀ। ਜਾਂ ਮੇਰਾ ਕਿਹਾ ਝਾਉਲਾ ਬਣਕੇ ਦਿੱਸੇਗਾ ਤੇ ਇਹ ਆਵਾਜ਼ ਸੁਣਕੇ ਕੁੱਦ ਪਵੇਗੀ। ਫੇਰ ਥਹੁ ਥਿੱਤਾ ਕੁਝ ਲੱਗਣਾ ਹੀ ਨਹੀਂ।

ਮਾਂਦ੍ਰੀ ਜੀ ਮਾਂਦ੍ਰੀ ਨਹੀਂ ਹਨ, ਏਹ ਮੱਧ ਹਿੰਦੁਸਤਾਨ ਦੇ ਠੱਗਾਂ ਦੇ ਇਕ ਪ੍ਰਸਿਧ ਟੋਲੇ ਦੇ ਇਕ ਚਲਦੇ ਪੁਰਜੇ ਹਨ ਜਿਨ੍ਹਾਂ ਦੇ ਜਾਲ ਵਿਚ ਹਿੰਦੁਸਤਾਨ ਦੇ ਕਈ ਵਾਸੀ ਤਬਾਹ ਹੋ ਚੁਕੇ ਹਨ। ਇਨ੍ਹਾਂ ਹੀ ਠੱਗਾਂ ਦੀ ਸੰਪ੍ਰਦਾ ਦੇ ਇਕ ਵਡਕੇ 'ਸੱਜਣ' ਨੂੰ ਗੁਰੂ ਨਾਨਕ ਦੇਵ ਜੀ ਨੇ ਪਾਪ ਜੀਵਨ ਤੋਂ ਕਢਿਆ ਸੀ। ਇਹ ਉਜੇਹੇ ਠੱਗ ਜੀ ਮਹਾਰਾਜ ਤਾਂ ਇਹ ਸਿਖਿਆ ਦੇ ਕੇ ਖਿਸਕ ਗਏ, ਪਰ ਅਜੇ ਕੋਈ ਘੜੀ ਭਰ ਹੀ ਇਸ ਨੂੰ ਬੈਠਿਆਂ ਬੀਤੀ ਸੀ ਕਿ ਪਿਛਲੇ ਪਾਸਿਓਂ ਇਕ ਹਮਦਰਦ ਆਵਾਜ਼ ਨੇ ਇਸ ਦੀ ਨਜ਼ਰ ਉਕਾ ਦਿੱਤੀ।

ਇਹ ਰੰਗ ਵਿਚ ਭੰਗ ਪਾਉਣ ਵਾਲੇ ਇਕ ਓਪਰੇ ਆਦਮੀ ਸਨ ਜੋ ਆਪਣੇ ਖਿਆਲ ਵਿਚ ਆਪਣੇ ਮਤ ਦੇ ਪ੍ਰਚਾਰਕ ਸਨ ਤੇ ਅੱਜ ਕੱਲ ਬਿਖੜੇ ਪਹਾੜਾਂ ਦੀ ਸੈਰ ਕਰਦੇ ਫਿਰ ਰਹੇ ਸਨ। ਇਸ ਅੱਲ੍ਹੜ ਤ੍ਰੀਮਤ ਨੂੰ ਭਿਆਨਕ ਥਾਂਵੇਂ ਬੈਠੀ ਵੇਖਕੇ ਬੋਲੇ -

ਆਦਮੀ - ਲੜਕੀ! ਤੂੰ ਏਥੇ ਕਿਸ ਵਾਸਤੇ ਬੈਠ ਰਹੀ ਹੈਂ? ਉਠ ਖੜ੍ਹੀ ਹੋ, ਹੁਣੇ ਘੇਰਨੀ ਖਾ ਕੇ ਪਾਣੀ ਵਿਚ ਡਿੱਗ ਪਏਂਗੀ, ਜਾਣ ਬੁਝ ਕੇ ਮੌਤ ਖਰੀਦਣ ਵਾਸਤੇ ਕਿਉਂ ਬੈਠੀ ਹੈਂ?

ਵਿਧਵਾ - (ਤ੍ਰਬਕ ਕੇ) ਮੈਂ ਮੌਤ ਖਰੀਦਣ ਤਾਂ ਨਹੀਂ ਬੈਠੀ, ਮੈਂ ਤਾਂ ਸੁਖਾਂ ਦੀ ਖਾਤਰ ਇਹ ਕਸ਼ਟ ਸਹਾਰੇ ਹਨ। ਤੁਸੀਂ ਜਾਓ, ਮੈਨੂੰ ਨਾ ਸਤਾਓ।

ਆਦਮੀ - ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਏਥੇ ਬੈਠਿਆਂ ਤੈਨੂੰ ਕੇਹੜੇ ਸੁਖਾਂ ਦਾ ਬੂਹਾ ਖੁਲ੍ਹ ਜਾਵੇਗਾ? ਜੇਕਰ ਠੀਕ ਦੱਸੇਂ ਤਾਂ ਮੈਂ ਭੀ ਸਮਝਾਂ?

ਵਿਧਵਾ ਬੋਲਣਾ ਨਹੀਂ ਚਾਹੁੰਦੀ, ਪਰ ਉਹ ਜ਼ੋਰ ਲਾ ਲਾ ਕੇ ਪੁੱਛਦਾ ਹੈ। ਇਹ ਦਿਲ ਵਿਚ ਕਰੁਝਦੀ ਹੈ ਕਿ ਇਹ ਭੰਗ ਪਾਉਣ ਵਾਲਾ ਦੂਤ ਕਿਥੋਂ ਆ ਗਿਆ? ਪਰ ਫੇਰ ਕੁਝ ਡਰਦੀ ਵੀ ਹੈ। ਜਦ ਬਹੁਤ ਘਾਬਰਦੀ ਹੈ ਤਦ ਮਾਂਦ੍ਰੀ ਦੀ ਟੋਲ੍ਹ ਕਰਦੀ ਹੈ, ਪਰ ਮਾਂਦ੍ਰੀ ਦਾ ਕਿਤੇ ਮੁਸ਼ਕ ਨਹੀਂ। 'ਸ੍ਵਾਮੀ ਜੀ! ਸਵਾਮੀ ਜੀ!!' ਕਹਿ ਕੇ ਟਾਹਰਾਂ ਮਾਰਦੀ ਹੈ, ਪਰ ਸ੍ਵਾਮੀ ਜੀ ਤਾਂ ਛਲ ਗਏ। ਦੁਖੀਆ ਨੇ ਹੁਣ ਨਿਜ ਨੂੰ ਇਕਲਿਆਂ ਦੇਖਿਆ। ਇਹ ਇਕੱਲ ਹੋਰ ਡਰਾਉਣੀ ਹੋ ਭਾਸੀ। ਘਾਬਰਦੀ ਹੋਈ ਨੇ ਆਪਣੀ ਰਾਮ ਕਹਾਣੀ ਤੇ ਮਾਂਦ੍ਰੀ ਜੀ ਦੀ ਕ੍ਰਿਪਾ ਦਾ (ਜਿਸ ਦਾ ਅਜੇ ਤਕ ਉਸ ਨੂੰ ਨਿਸ਼ਚਾ ਸੀ) ਕੱਚਾ ਚਿੱਠਾ ਸੁਣਾ ਦਿੱਤਾ।

ਆਦਮੀ - ਓ ਭੋਲੀਏ! ਓਹ ਤਾਂ ਕੋਈ ਠੱਗ ਸਾਈ, ਤਾਂਤੀਆਂ ਭੀਲ ਦਾ ਚੇਲਾ ਸਾਈ, ਉਸ ਨੇ ਤੇਰਾ ਧਨ ਪਦਾਰਥ ਮੁੱਛ ਕੇ ਹੁਣ ਤੇਰੇ ਪ੍ਰਾਣ ਲੈਣ ਦਾ ਯਤਨ ਕੀਤਾ ਹੈ। ਉਠ ਖੜੀ ਹੋ, ਤੈਨੂੰ ਇਥੋਂ ਕੀ ਲੱਭਣਾ ਹੈ? ਚੱਲ ਤੈਨੂੰ ਸੱਚੇ ਮੁਕਤੀ ਦਾਤੇ ਦੀ ਸ਼ਰਨ ਪਾਵਾਂ ਜਿਸ ਦੀ ਓਟ ਲਿਆਂ ਕਿਸੇ ਕਰਮ ਕਰਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ, ਜੋ ਸਾਡੇ ਪਾਪੀ ਬੰਦਿਆਂ ਦੀ ਖਾਤਰ ਕੁਰਬਾਨ ਹੋਇਆ। ਭੋਲੀਏ! ਸੋਚ, ਜੇ ਤੇਰਾ ਮਾਂਦ੍ਰੀ ਸੱਚਾ ਆਦਮੀ ਸੀ ਤਾਂ ਦੱਸ ਗਹਿਣਿਆਂ ਦਾ ਡੱਬਾ ਕਿਥੇ ਹਈ? ਉਹ ਤਾਂ ਧਨ ਦਾ ਲੋਭੀ ਸੀ, ਤੇਰਾ ਬੁਚਕਾ ਚੁੱਕ ਕੇ ਖਿਸਕੰਤ ਹੋ ਗਿਆ ਹੈ। ਭਲੀਏ ਲੋਕੇ! ਸੁਰਗ ਦੇ ਰਸਤੇ ਹੇਠਾਂ ਹੁੰਦੇ ਹਨ? ਹੇਠਾਂ ਤਾਂ ਪਤਾਲ ਹੈ, ਧਰਤੀ ਦਾ ਪਾਟ ਹੈ, ਜਿਥੇ ਅੱਗ ਹੈ, ਸੁਰਗ ਉਪਰ ਹੁੰਦਾ ਹੈ। ਮੇਰੇ ਨਾਲ ਚੱਲ, ਸੁਰਗ ਦਾ ਰਸਤਾ ਮੈਂ ਦਿਖਾਵਾਂਗਾ, ਮੌਤ ਤਾਬੇ ਮੈਂ ਕਰਾਵਾਂਗਾ, ਪਤੀ ਮੈਂ ਮਿਲਾਵਾਂਗਾ। ਤ੍ਰੀਮਤ ਸੁਣਕੇ ਚਕਰਾਈ, ਗੱਲ ਕੁਛ ਦਿਲ ਲਗੀ, ਮਾਂਦ੍ਰੀ ਠੱਗ ਨਜ਼ਰ ਆਇਆ, ਪੂੰਜੀ ਤੋਂ ਖਾਲੀ ਆਪ ਨੂੰ ਉਜਾੜ ਵਿਚ ਪਾਇਆ, ਕੋਈ ਬੇਲੀ ਨਹੀਂ, ਰਸਤਾ ਨਹੀਂ, ਥਹੁ ਨਹੀਂ, ਵਤਨ ਨੇੜੇ ਨਹੀਂ, ਹਜ਼ਾਰਾਂ ਕੋਹਾਂ ਤੇ ਹੈ, ਕਰੇ ਤਾਂ ਹੁਣ ਕੀ ਕਰੇ? ਸਿਵਾਏ ਇਸ ਦੇ ਕਿ ਜੋ ਪਾਸ ਖੜ੍ਹਾ ਹੈ ਉਸ ਦਾ ਸਹਾਰਾ ਲਵੇ। ਉਹ ਗੱਲਾਂ ਪਿਆਰ ਦੀਆਂ ਕਰਦਾ ਹੈ, ਫੱਟਾਂ ਤੇ ਮਲ੍ਹਮ ਲਾਉਂਦਾ ਦਿਸਦਾ ਹੈ, ਉਮੈਦਾਂ ਦੇਂਦਾ ਹੈ। ਠੱਗਿਆ ਦਿਲ ਡਰਦਾ ਹੈ ਕਿ ਕਿਸੇ ਹੋਰ ਠੱਗੀ ਵਿਚ ਨਾ ਫਸਾਂ, ਪਰ ਹੁਣ ਪਾਸ ਹੈ ਹੀ ਕੀਹ ਜੋ ਠਗੀਜਣਾ ਹੈ? ਹਾਂ, ਸਤਿ ਧਰਮ ਹੈ, ਇਸ ਨੂੰ ਠੱਗਣ ਵਾਲਾ ਨਾਂ ਕੋਈ ਮਿਲ ਪਵੇ। ਪਰ ਕਰੇ ਬੀ ਕੀ? ਆਖਰ ਅਬਲਾ ਨੇ ਜੀ ਵਿਚ ਠਾਣੀ ਕਿ ਜੋ ਹੋਈ ਸੋ ਹੋਈ, ਡੁਬਦੇ ਨੂੰ ਤੀਲ੍ਹੇ ਦਾ ਸਹਾਰਾ ਲਓ, ਤੇ ਚੱਲੋ। ਜੇ ਕਿਤੇ ਇਹ ਵੀ ਠੱਗ ਨਿਕਲਿਆ, ਤਦ ਦੇਖੀ ਜਾਊ। ਹੁਣ ਘਰ ਜਾਣ ਜੋਗੀ ਤਾਂ ਰਹੀ ਨਹੀਂ, ਤੇ ਜੇ ਇਹ ਚੰਗਾ ਨਿਕਲਿਆ, ਤਦ ਧੰਨ ਭਾਗ। ਗੱਲ ਕੀ ਉਸ ਆਦਮੀ ਦੀਆਂ ਮਿੱਠੀਆਂ ਗੱਲਾਂ ਪਰ ਪਤੀਜ ਕੇ ਵਿਧਵਾ ਨਾਲ ਹੋ ਤੁਰੀ। ਜੀ ਵਿਚ ਸੋਚਿਆ ਕਿ ਮਰਦ ਹੈ, ਮੇਰੇ ਨਾਲੋਂ ਹਜ਼ਾਰ ਗੁਣਾਂ ਅਕਲ ਵਾਲਾ ਹੈ, ਮੈਨੂੰ ਮਰਦੀ ਨੂੰ ਬਚਾਇਆ ਸੂ, ਮੇਰੀ ਸਮਝ ਵਿਚ ਤਾਂ ਇਹ ਗੱਲ ਆਈ ਹੀ ਨਹੀਂ ਸੀ, ਅੰਤ ਹੁਣ ਇਹ ਮੇਰੇ ਬੁਰੇ ਦੀ ਥੋੜ੍ਹੀ ਦੱਸਦਾ ਹੈ। ਇਉਂ ਸੋਚ ਕੇ ਉਸ ਮਰਦ ਦੇ ਨਾਲ ਬੀਬੀ ਚਲੀ ਗਈ ਤੇ ਕਿਸੇ ਚੰਗੇ ਸ਼ਹਿਰ ਪੁਚਾਈ ਗਈ ਜਿਥੇ ਬੜੀਆਂ ਖਾਤਰਾਂ ਤੇ ਉਪਦੇਸ਼ ਹੋਏ। ਅੰਤ ਸਿੱਟਾ ਇਹ ਹੋਇਆ ਕਿ ਤ੍ਰੈ ਮਹੀਨੇ ਬਾਦ ਕਿਸੇ ਹਫਤੇ ਵਿਚ ਐਤਵਾਰ ਦੇ ਦਿਨ ਗਿਰਜੇ ਵਿਚ ਇਸ ਨੂੰ ਬਪਤਿਸਮਾਂ ਦਿੱਤਾ ਗਿਆ, ਮਿੱਸ ਡੁਲੇਮੀ ਇਸ ਦਾ ਨਾਮ ਰੱਖਿਆ ਗਿਆ ਤੇ ਇਕ ਮਿੱਸ ਦੇ ਸਪੁਰਦ ਉਸ ਦੀ ਧੀ ਬਣਾ ਕੇ ਕੀਤੀ ਗਈ ਕਿ ਇਸ ਨੂੰ ਆਪਣੇ ਧਰਮ ਦੀ ਵਿੱਦਿਆ ਪੜ੍ਹਾਵੇ।

ਅਜੇ ਦੋ ਮਹੀਨੇ ਇਸ ਦੇ ਲਾਡਾਂ, ਪਿਆਰਾਂ ਤੇ ਚਾਵਾਂ ਮਲਹਾਰਾਂ, ਨਵੀਂ ਤਰ੍ਹਾਂ ਦੇ ਲਿਬਾਸਾਂ ਦੀ ਖੁਸ਼ੀ ਦੇ, ਧਰਮੀ ਮਾਂ ਨਾਲ ਪੜ੍ਹਦੇ ਸੁਣਦੇ ਸੈਰਾਂ ਕਰਦੇ ਬੀਤੇ ਹੋਣਗੇ ਕਿ ਇਸ ਪਾਸ ਵਿਜ਼ਟਿੰਗ ਕਾਰਡ (ਮੁਲਾਕਾਤੀ ਪੁਰਜ਼ੇ) ਤੇ ਲੁਕਵੇਂ ਛਿਪਵੇਂ ਇਸ਼ਾਰੇ ਸ਼ਾਦੀ ਦੇ ਆਰੰਭ ਹੋ ਗਏ। ਕਾਲੇ ਕਾਲੇ, ਕੋਈ ਚੂਹੜਿਓਂ ਤੇ ਕੋਈ ਚਮਿਆਰੋਂ ਕਰਾਨੀ ਹੋਇਆਂ ਹੋਇਆਂ ਵਲੋਂ ਭੀ ਇਹੋ ਜਿਹੇ ਸੰਦੇਸੇ ਮਿਲੇ। ਹਿੰਦੂ ਧਰਮ ਦੇ ਉੱਚੇ ਕਰਮ ਕਾਂਡ ਵਾਲੇ ਤੇ ਜੈਨੀ ਪੋਖੇ ਵਿਚ ਪਲੀ ਕੁੜੀ ਨੂੰ ਉਨ੍ਹਾਂ ਨੂੰ ਵੇਖਕੇ ਉਛਾਹਣ ਆਵੇ। ਬ੍ਰਾਹਮਣ ਪੁਣੇ ਦਾ ਮਾਣ ਤੇ ਸੁੱਚ ਰਖਣ ਵਾਲੀ ਨੂੰ ਤੇ ਪਤੀ ਦੇ ਵਿਛੋੜੇ ਨਾਲ ਸੱਲ੍ਹੀ ਹੋਈ ਵਿਧਵਾ ਨੂੰ, ਪਤੀਬ੍ਰਤਾ ਦੇ ਖਿਆਲਾਂ ਵਿਚ ਜੰਮੀ ਜਾਈ ਨੂੰ, ਜਿਸਨੇ ਕਦੇ ਦੂਜੇ ਵਿਆਹ ਦਾ ਨਾਮ ਕੰਨੀਂ ਨਹੀਂ ਸੁਣਿਆ ਸੀ, ਤੱਕ ਤੱਕ ਕੇ ਸੂਗ ਆਵੇ ਤੇ ਇਹ ਗੱਲ ਸਹਾਰ ਨਾ ਸਕੇ। ਦੋ ਤ੍ਰੈ ਮਹੀਨੇ ਇਨ੍ਹਾਂ ਗਾਹਕਾਂ ਦੀਆਂ ਗੱਲਾਂ ਨਾਲ ਸੜ ਕੇ ਕੋਲੇ ਹੋ ਗਈ। ਉਸ ਦੇ ਦਿਮਾਗ ਵਿਚ ਦੂਜੇ ਵਿਆਹ ਦਾ ਖਿਆਲ ਇਕ ਪਰਮ ਪਾਪ ਜੰਮਿਆਂ ਹੋਇਆ ਸੀ। ਡਰਦੀ ਆਖਦੀ ਨਹੀਂ ਸੀ, ਪਰ ਅੰਦਰ ਦੇ ਪੱਕੇ ਖਿਆਲ ਦੇ ਜੰਮੇ ਵਿਚਾਰ ਕਦ ਢਹਿੰਦੇ ਹਨ? ਰੋਇਆ ਕਰੇ ਤੇ ਕਿਹਾ ਕਰੇ, ਹੇ ਭਗਵਾਨ! ਮੇਰਾ ਕੋਈ ਵੀ ਦਰਦੀ ਨਹੀਂ; ਸਹੇੜਿਆ ਸੀ ਸੁਖ ਨੂੰ, ਉਲਟੇ ਦੁਖ ਹੋਰ ਵਾਧੇ ਦੇ ਗਲੇ ਪੈ ਗਏ। ਜਾਂ ਤਾਂ ਹੇ ਪ੍ਰਮਾਤਮਾ! ਇਸ ਦੇਹੀ ਤੋਂ ਛੁਟਕਾਰਾ ਕਰ ਤੇ ਜਾਂ ਕੁਝ ਸੁਖ ਦੀ ਡੌਲ ਬਣਾ, ਮੈਂ ਇਨ੍ਹਾਂ ਮੁਕਤੀ ਦਾਤੇ ਬਾਲਕਿਆਂ ਦੇ ਹੱਥੋਂ ਨੱਕ ਜਿੰਦ ਆ ਗਈ ਹਾਂ।' ਦਰਖਾਸਤੀਆਂ ਨੂੰ ਤਾਂ ਉਹ ਹੀਲੇ ਬਹਾਨੇ ਕਰ ਕੇ ਟਾਲ ਦੇਵੇ, ਪਰ ਉਂਞ ਲੱਗੀ ਵਿਚੋਂ ਵਿਚ ਗਿੱਲੇ ਗੋਹੇ ਵਾਂਗ ਧੁਖਣ। ਅੱਗਾ ਕੁਝ ਸੁਝਦਾ ਨਹੀਂ, ਪਿੱਛਾ ਦੂਰ ਰਹਿ ਗਿਆ, ਨਾ ਸਹੁਰਿਆਂ ਦੇ ਮੱਥੇ ਲੱਗਣ ਜੋਗੀ ਨਾ ਪੇਕਿਆਂ ਦੇ, ਇਥੇ ਰਿਹਾਂ ਬਣਦੀ ਨਹੀਂ, ਦਿਨ ਕਟੀ ਦਾ ਜੋ ਆਸਰਾ ਸੀ ਉਹ ਠੱਗ ਮਾਂਦ੍ਰੀ ਦੀ ਭੇਟਾ ਹੋ ਗਿਆ ਹੈ, ਜਾਵੇ ਤਾਂ ਕਿਥੇ ਜਾਵੇ ਤੇ ਕਰੇ ਤਾਂ ਕੀ ਕਰੇ? ਵਿਚਾਰੀ ਦਾ ਜੀ ਐਸਾ ਅਵਾਜ਼ਾਰ ਹੋਇਆ ਕਿ ਨਾਂ ਖਾਣ ਦਾ ਸੁਆਦ ਰਿਹਾ, ਨਾਂ ਪੀਣ ਦਾ। ਸੁਰਗ ਦਾ ਰਾਹ ਏਥੇ ਵੀ ਨਾਂ ਦਿਸਿਆ। ਹਾਂ, ਇਸ ਦੇ ਰੂਪ ਦੇ ਵਪਾਰੀ ਬਥੇਰੇ ਆ ਗਏ, ਭਾਵੇਂ ਉਹ ਵਿਆਹ ਨੂੰ ਪੁੰਨ ਸਮਝਕੇ ਜਾਂ ਧਰਮ ਦਾ ਸੰਬੰਧ ਸਮਝਕੇ ਆਉਂਦੇ ਹੋਣਗੇ ਪਰ ਇਹ ਵਿਚਾਰੀ ਤਾਂ

ਮੌਤ ਦੇ ਸੁਪਨੇ ਤੇ ਪ੍ਰਲੋਕ ਦੇ ਪਤੇ ਕੱਢਣ ਦੀ ਚਾਹ ਵਿਚ ਮਗਨ ਸੀ ਤੇ ਇਸੇ ਗਲ ਦੇ ਪੂਰਾ ਹੋ ਸਕਣ ਦੀ ਆਸ ਤੇ ਇਥੇ ਆਈ ਸੀ। ਉਸ ਨੂੰ ਵਿਆਹ ਦੀ ਗੱਲ ਦਾ ਇਕ ਭਾਰੀ ਕਲੇਸ਼ ਹੋ ਗਿਆ। ਮਾਂਦ੍ਰੀ ਜੇ ਧਨ ਦਾ ਠੱਗ ਸੀ ਤਾਂ ਏਥੇ ਵੀ ਆਤਮਾਂ ਨੂੰ ਠੰਢ ਪੈਣ ਦੀ ਥਾਂ ਰੂਪ ਦੀ ਸੌਦਾਗਰੀ ਛਿੜ ਪਈ ਉਸ ਨੂੰ ਦਿੱਸਦੀ ਸੀ। ਉਹ ਜੋ ਸੁਰਗ ਦੇ ਦਰਸ਼ਨਾਂ ਦੇ ਕਰਾਰ ਸਨ ਪੂਰੇ ਨਹੀਂ ਹੋਏ, ਪਤੀ ਦੇ ਦਰਸ਼ਨ ਨਹੀਂ ਹੋਏ। ਜੋ ਉਚੀਆਂ ਆਸਾਂ ਉਹ ਧਾਰੀ ਬੈਠੀ ਸੀ, ਉਨ੍ਹਾਂ ਦੀ ਉਸ ਨੂੰ ਮੁਸ਼ਕ ਭੀ ਨਹੀਂ ਲੱਭੀ ਸੀ। ਖਬਰੇ ਕਹਿਣ ਵਾਲੇ ਦਾ ਕੀ ਮੰਤਵ ਸੀ ਤੇ ਇਸਦਾ ਕੀ ਮਨੋਰਥ ਸੀ? ਹੁਣ ਇਸ ਨੂੰ ਦਿਨ ਰਾਤ ਇਸ ਫਾਹੀ ਵਿਚੋਂ ਨਿਕਲਣ ਦਾ ਫਿਕਰ ਲੱਗਾ ਰਹੇ। ਅੱਕ ਕੇ ਇਕ ਦਿਨ ਇਕ ਬੁੱਢੀ ਮਾਈ ਅੱਗੇ (ਜੋ ਜ਼ਾਤ ਦੀ ਮੁਸਲਮਾਨੀ ਸੀ ਤੇ ਏਥੇ ਆਇਆ ਦਾ ਕੰਮ ਕਰਦੀ ਸੀ) ਭੇਤ ਭੰਨ ਹੀ ਦਿੱਤਾ। ਪਹਿਲੇ ਤਾਂ ਫੁੱਟ ਫੁੱਟ ਕੇ ਰੋਈ, ਫੇਰ ਆਪਣੀ ਸਾਰੀ ਵਿਥਿਆ ਸੁਣਾਈ – 'ਮਾਈ! ਮੈਂ ਦੇਖ ਲਿਆ ਹੈ, ਏਥੇ ਮੇਰਾ ਇਸ ਵੇਲੇ ਕੋਈ ਨਹੀਂ, ਤੂੰ ਹੀ ਇਸ ਵੇਲੇ ਕੋਈ ਰੱਬ ਤਰਸੀ ਕਰ ਮੈਨੂੰ ਏਥੋਂ ਕੱਢ, ਮੈਂ ਟੁੱਕਰ ਮੰਗ ਖਾਵਾਂਗੀ।'

ਮਾਈ – ਬੇਟੀ! ਤੇਰੇ ਤੋਂ ਸਦਕੇ ਜਾਵਾਂ, ਤੂੰ ਉਦਾਸ ਨਾ ਹੋ, ਮੈਂ ਤੇਰੀ ਬੰਦ ਖਲਾਸ ਕਰਾਵਾਂਗੀ, ਜ਼ਰਾ ਧੀਰਜ ਕਰ; ਏਥੇ ਮੇਰੀ ਪਤ ਅਬਰੋ ਦੀ ਨੌਕਰੀ ਬਣੀ ਹੋਈ ਹੈ, ਕਿਸੇ ਢੰਗ ਸਿਰ ਤੈਨੂੰ ਕੱਢਾਂਗੀ, ਹਾਲੇ ਜ਼ਰਾ ਦੰਦਾਂ ਹੇਠ ਜੀਭ ਦੇਹ।

ਇਸ ਤਰ੍ਹਾਂ ਪੰਜ ਚਾਰ ਦਿਨ ਪਿਛੋਂ ਹੀ ਜਦ ਕਿ ਇਸ ਦੁਖੀਆ ਦੀ ਧਰਮ ਮਾਂ ਕਿਤੇ ਵਾਂਢੇ ਗਈ ਹੋਈ ਸੀ, ਮਾਈ ਦੀ ਸਲਾਹ ਤੇ ਸਿਖਾਉਤ ਤੇ ਬੰਦੋਬਸਤ ਨਾਲ ਇਹ ਬੀਬੀ ਉਸ ਮਾਈ ਦੀ ਭੈਣ ਦੇ ਘਰ ਲਾਹੌਰ ਪਹੁੰਚਾਈ ਗਈ।

੫.

***ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ॥***
***ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥***

***ਪੰਨਾ – 1371***

ਲਾਹੌਰ ਸ਼ਹਿਰ ਦੀ ਵੱਡੀ ਮਸੀਤ ਨੂੰ ਕੌਣ ਨਹੀਂ ਜਾਣਦਾ, ਇਸਦੇ ਉੱਚੇ ਮੁਨਾਰੇ ਤੇ ਆਲੀਸ਼ਾਨ ਇਮਾਰਤ ਸੱਚ ਮੁੱਚ ਹੀ ਦੇਖਣੇ ਦੇ ਲਾਇਕ ਹੈ। ਹੋਰ ਦਿਨਾਂ ਵਿਚ ਤਾਂ ਇਥੇ ਵਾਜਬੀ ਰੌਣਕ ਹੁੰਦੀ ਹੈ, ਪਰ ਜੁਮੇ (ਸ਼ੁਕਰ) ਦੇ ਦਿਨ ਏਥੇ ਚੰਗਾ ਭੀੜ ਭੜੱਕਾ ਹੁੰਦਾ ਹੈ। ਅਠਵਾਰੇ ਦੇ ਕੱਠੇ ਹੋਏ ਹੋਏ ਇਸਲਾਮ ਦੇ ਅਭਿਲਾਖੀਆਂ ਨੂੰ ਬਹੁਤਾ ਇਸੇ ਦਿਨ ਤੇ ਇਸੇ ਥਾਂ ਹੀ ਦੀਨ ਵਿਚ ਰਲਾਇਆ ਜਾਂਦਾ ਹੈ। ਇਕ ਜੁਮੇ ਦੇ ਦਿਨ ਇਸੇ ਮਸਜਿਦ ਵਿਚ ਮਿੱਸ ਭੁਮੇਲੀ ਭੀ ਆਪਣਾ ਤੀਜਾ ਨਵਾਂ ਜਨਮ ਲੈਣ ਵਾਸਤੇ ਹਾਜ਼ਰ ਹੋਈ ਹੋਈ ਹੈ। ਚਹੁੰ ਪਾਸਿਆਂ ਤੋਂ ਮੁਬਾਰਕਾਂ ਤੇ ਵਧਾਈ ਦੀਆਂ ਅਵਾਜ਼ਾਂ ਇਸਦੇ ਕੰਨਾਂ ਵਿਚ ਪੈ ਰਹੀਆਂ ਹਨ ਕਿ ਤੇਰੀ ਚੰਗੀ ਕਿਸਮਤ ਹੈ ਜੋ ਤੂੰ ਮਰਨ ਤੋਂ ਪਹਿਲੇ ਇਸ ਸਚੇ ਦੀਨ ਵਿਚ ਸ਼ਾਮਲ ਹੋ ਗਈ ਹੈਂ। ਨਬੀ- ਰਸੂਲਿੱਲਾ- ਤੇਰੀ ਸਫਾਇਤ ਭਰਨਗੇ, ਬਹਿਸ਼ਤਾਂ ਤੇ ਤੇਰਾ ਹੁਕਮ ਹੋਵੇਗਾ। ਇਹ ਭੀ ਉਸ ਵੇਲੇ ਫੁੱਲੀ ਨਹੀਂ ਸਮਾਉਂਦੀ ਸੀ, ਇਕ ਉਧਰ ਦਾ ਛੁਟਕਾਰਾ, ਦੂਜੇ ਮਾਈ ਦੀਆਂ ਗੱਲਾਂ ਦਾ ਸਹਾਰਾ, ਭਾਰਾ ਉਤਸ਼ਾਹ ਦੇ ਰਿਹਾ ਸੀ। ਭਾਵੇਂ ਕਲਮਾਂ ਆਖਣਾ ਨਹੀਂ ਆਉਂਦਾ ਸੀ, ਪਰ ਉਸ ਵੇਲੇ ਜਿਵੇਂ ਬਣ ਪਿਆ ਕਿਹਾ, ਨਵੇਂ ਦੀਨ ਦੀ ਬੇੜੀ ਚੜ੍ਹ ਬੈਠੀ। ਮੌਲਵੀਆਂ ਨੇ ਗੁਲਾਮ ਫਾਤਮਾਂ ਨਾਮ ਰੱਖਿਆ ਤੇ ਫੁਰਮਾਇਆ ਕਿ 'ਕੋਈ ਇਸ ਨੂੰ ਤਾਲੀਮ ਦੇਵੇ ਜੋ ਇਹ ਪੂਰੀ ਬਾ-ਈਮਾਨ ਹੋ ਜਾਵੇ। ਇਸ ਲਈ ਕੋਈ ਬੰਦਾ ਲਿੱਲਾ ਇਸ ਦਾ ਅਤਾਲੀਕ (ਸਿਖਿਆ ਦੇਣ ਵਾਲਾ) ਬਣਨ ਦਾ ਬੀੜਾ ਉਠਾਵੇ।' ਇਸ ਪਰ ਇਕ ਮੌਲਵੀ ਸਾਹਿਬ ਨੇ ਹਾਂ ਕਰ ਦਿੱਤੀ ਤੇ ਇਕਰਾਰ ਕੀਤਾ ਕਿ ਮੈਂ ਇਸ ਬੀਬੀ ਨੂੰ ਰੋਜ਼ ਦੀਨ ਦੀ ਸਿਖਿਆ ਦਿਆ ਕਰਾਂਗਾ।

ਅਸਚਰਜ ਇਹ ਹੈ ਕਿ ਦੋ ਸਦਮੇਂ ਖਾ ਹਟੀ ਤ੍ਰੀਮਤ ਇਸ ਤੀਸਰੇ ਜਾਮੇ ਵਿਚ ਕਿਵੇਂ ਵੜੀ? ਇਸ ਦਾ ਸੰਖੇਪ ਵੇਰਵਾ ਇਹ ਹੈ ਇਸ ਨੂੰ ਨਵੇਂ ਘਰ ਪਹੁੰਚਦੇ ਹੀ ਇਕ ਦੀਨਦਾਰ ਫਕੀਰ ਨੇ ਕਾਬੇ ਵੱਲ ਮੂੰਹ ਕਰਕੇ ਬੈਠਣਾ ਤੇ ਤਿੰਨ ਘੰਟੇ ਆਇਤ ਕਰੀਮਾਂ ਦਾ (ਗਲਤ ਫਲਤ) ਪਾਠ ਕਰਨਾ ਸਿਖਾਇਆ ਅਰ ਕੁਛ ਹੋਰ ਸਾਧਨ ਦੱਸੇ। ਐਸਾ ਕਰਨ ਨਾਲ ਕਦੇ ਕਦੇ ਤੰਦ੍ਰਾ ਜੇਹੀ ਆ ਜਾਵੇ ਅਰ ਪਤੀ ਦਾ ਰੂਪ ਦਿੱਸੇ। ਕਦੇ ਇਹ ਕੁੜੀ ਦੀਆਂ ਅੱਖਾਂ ਤੇ ਹੱਥ ਰੱਖ ਕੇ ਮਲ ਦਿਆ ਕਰਨ ਤਾਂ ਨੂਰ ਦੇ ਕਈ ਕ੍ਰਿਸ਼ਮੇ ਦਿੱਸ ਪਿਆ ਕਰਨ। ਨਾਲ ਬੁੱਲ੍ਹੇ ਸ਼ਾਹ ਦੀਆਂ ਕਾਫੀਆਂ ਕਈ ਕਵਾਲੀਆਂ ਵਿਚ ਸੁਣਾਈਆਂ, ਏਹਨਾਂ ਗੱਲਾਂ ਨੇ ਭੋਲੀ ਨੂੰ ਆਸ ਬਨ੍ਹਾ ਦਿੱਤੀ ਸੀ ਕਿ ਸੁਰਗ ਦਾ ਰਸਤਾ ਏਥੇ ਹੈ ਅਰ ਕਲਮੇ ਦੇ ਲੈਣ ਬਾਦ ਸੁਰਗ ਦਾ ਦਰਵਾਜ਼ਾ ਖੁੱਲ ਪੈਣਾ ਹੈ।

ਗੱਲ ਕੀ ਹੁਣ ਨਵੇਂ ਮੌਲਵੀ ਜੀ ਆਪਣੇ ਇਕਰਾਰ ਸਿਰ ਰੋਜ਼ ਆਉਂਦੇ, ਕੁਝ ਸੁਣਾ ਜਾਂਦੇ, ਕੁਝ ਮੂੰਹੋਂ ਕਹਾ ਜਾਂਦੇ। ਦਸ ਬਾਰਾਂ ਦਿਨ ਹੀ ਪਾਕੇ ਮੌਲਵੀ ਜੀ ਦਾ ਖਿਆਲ ਇਸਤ੍ਰੀ ਦੇ ਏਸ ਭਲੇ ਦਾ ਹੋ ਗਿਆ ਕਿ ਇਹ ਇਕੱਲੀ ਨਾ ਰਹੇ। ਇਸ ਦਿਨ ਗੱਲੀਂ ਗੱਲੀਂ ਜਣਾ ਦਿੱਤਾ ਕਿ ਮੇਰੀ ਪੰਜਾਹ ਰੁਪਏ ਮਹੀਨੇ ਦੀ ਆਮਦਨ ਹੈ, ਬੜਾ ਮੰਨਿਆ ਪਰਮੰਨਿਆਂ ਤੇ ਉੱਚੀ ਜ਼ਾਤ ਦਾ ਆਦਮੀ ਹਾਂ। ਫੇਰ ਇਹ ਮੁਹਾਰਨੀ ਛੇੜ ਦਿੱਤੀ ਕਿ ਤੈਨੂੰ ਕਿਸੇ ਦੇ ਹੱਕ ਵਿਚ ਹੋ ਕੇ ਬੈਠ ਜਾਣਾ ਚਾਹੀਦਾ ਹੈ, ਖ਼ੁਦਾ ਤੇ ਖ਼ੁਦਾ ਦੇ ਰਸੂਲ ਦਾ ਏਹੋ ਹੁਕਮ ਹੈ ਕਿ ਬਿਨਾਂ ਖਾਵੰਦ ਦੇ ਔਰਤ ਦਾ ਈਮਾਨ ਠੀਕ ਨਹੀਂ ਰਹਿੰਦਾ।

ਭਾਵੇਂ ਮੌਲਵੀ ਸਾਹਿਬ ਨੇ ਬਚਨ ਭੀ ਬੜੇ ਕੋਮਲ ਕਹੇ ਤੇ ਉਂਞ ਭੀ ਉਹ ਮੂੰਹ ਚਿੱਤ ਲਗਦੇ ਸਨ, ਪਰੰਤੂ ਇਹ ਭੀ ਉਪਰੋਂ ਥਲੀ ਠੇਡੇ ਖਾ ਕੇ ਡਾਵਾਂ ਡੋਲ ਹੋ ਹੋ ਕੇ ਕੁਛ ਸੋਚਵਾਨ ਹੋ ਚੁਕੀ ਹੋਈ ਸੀ; ਇਹ ਵੀ ਜਾਣਦੀ ਸੀ ਕਿ ਮੁਸਲਮਾਨਾਂ ਵਿਚ ਦੂਜਾ ਵਿਆਹ ਕਰਨਾ ਕੁਝ ਬੁਰੀ ਗੱਲ

ਨਹੀਂ, ਪਰ ਇਸਦੇ ਦਿਲ ਵਿਚ ਜਮਾਂਦਰੂ ਦੂਜੇ ਵਿਆਹ ਤੋਂ ਘ੍ਰਿਣਾਂ ਬੈਠੀ ਹੋਈ ਸੀ ਤੇ ਪਤੀ ਦੇ ਮਿਲਣ ਦੀ ਲਾਲਸਾ ਤੇ ਪਤਿਬ੍ਰਤਾ ਧਰਮ ਦੇ ਜਨਮੋਂ ਸਿੱਖੇ ਆਪਣੇ ਧਰਮ ਦੇ ਖਿਆਲ ਜੰਮੇਂ ਪਏ ਸੇ। ਇਸ ਨੇ ਸੁਣਕੇ ਉਦਾਸੀ ਤੇ ਨਿਰਾਸਤਾ ਵਿਚ ਠੰਢਾ ਹਾਹੁਕਾ ਭਰਿਆ ਤੇ "ਮੂਸਾ ਨੱਠਾ ਮੌਤ ਤੋਂ ਅੱਗੇ ਮੌਤ ਖੜ੍ਹੀ" ਵਾਲੀਆਂ ਸੋਚਾਂ ਸੋਚਦੀ ਜ਼ਰਾ ਪਰੇ ਹੋਈ ਤੇ ਬੋਲੀ, ਮੈਂ ਅਜੇ ਕੁਝ ਇਸ ਗੱਲ ਦਾ ਉੱਤਰ ਨਹੀਂ ਦੇ ਸਕਦੀ, ਹਾਲੇ ਮੈਂ ਬਿਮਾਰ ਹਾਂ, ਤੁਸਾਂ ਕੁਝ ਦਿਨ ਆਉਣ ਦੀ ਖੇਚਲ ਭੀ ਨਾ ਕਰਨੀ, ਮੈਂ ਰਾਜ਼ੀ ਹੋ ਕੇ ਆਪ ਹੀ ਅਰਜ਼ ਕਰ ਭੇਜਾਂਗੀ।

ਇਸ ਤੀਜੇ ਜਨਮ ਵਿਚ ਆ ਕੇ ਵੀ ਪਤੀ ਦਰਸ ਦੀ ਅਭਿਲਾਖਣ ਗੁਲਾਮ ਫਾਤਮਾ ਨੂੰ ਪਤੀ ਮਿਲਾਪ ਪ੍ਰਾਪਤ ਨਹੀਂ ਹੋਇਆ, ਸਗੋਂ ਐਸਾ ਜੀ ਖੱਟਾ ਹੋਇਆ ਕਿ ਜੀਉਣਾ ਇਕ ਭਾਰ ਮਲੂਮ ਹੋਣ ਲੱਗ ਪਿਆ। ਲੱਗੀ ਝਰਨੇ ਵਾਲੇ ਉਪਦੇਸ਼ਕ ਨੂੰ ਕੋਸਣ ਕਿ ਨਿੱਜ ਉਹ ਮੈਨੂੰ ਉਥੋਂ ਉਠਾਉਂਦਾ ਤੇ ਨਿੱਜ ਇਹ ਦੁਖ ਦੇਖਦੀ। ਪਾਣੀ ਵਿਚ ਡਿੱਗ ਕੇ ਮਰ ਜਾਂਦੀ, ਕਜ਼ੀਆ ਮੁੱਕ ਜਾਂਦਾ। ਅੰਦਰੇ ਅੰਦਰ ਕੁੜ੍ਹੇ, ਪਰ ਸੋਚ ਕੋਈ ਕੰਮ ਨਾ ਕਰੇ। ਇਸ ਝੰਜਟ ਵਿਚ ਉਹ ਪਹਿਲਾ ਆਇਤਾਂ ਦਾ ਘੋਟਾ ਤੇ ਹੋਰ ਸਾਧਨ, ਪਾਠ ਤੇ ਦਰੂਦ ਆਦਿ ਵੀ ਛੁੱਟ ਗਏ। ਘਬਰਾ ਨੇ ਵਧਣਾ ਤੇ ਬਹੁਤ ਦੁਖ ਦੇਣਾ ਸ਼ੁਰੂ ਕਰ ਦਿੱਤਾ।

ਜਿਸ ਘਰ ਵਿਚ ਗੁਲਾਮ ਫਾਤਮਾਂ ਨਵਾਂ ਜਨਮ ਲੈਕੇ ਪਲ ਰਹੀ ਸੀ, ਉਸੇ ਗਲੀ ਵਿਚ ਇਸ ਦੀ ਇਕ ਪੇਕੀ ਗਲੀ ਦੀ ਸਹੇਲੀ ਵੱਸਦੀ ਸੀ। ਉਹ ਇਸ ਤਰ੍ਹਾਂ ਕਿ ਮਾਂਡਵੀ ਤੋਂ ਇਸ ਦਾ ਪਤੀ ਬੰਬਈ ਤੇ ਬੰਬਈ ਤੋਂ ਰੰਗ ਦਾ ਵਪਾਰ ਕਰਦਾ ਅੰਮ੍ਰਿਤਸਰ ਆ ਗਿਆ ਸੀ ਤੇ ਏਥੋਂ ਕੁਛ ਰੁਪਿਆ ਕਮਾ ਕੇ ਲਾਹੌਰ ਵਿਚ ਇਕ ਵੱਡੇ ਕੰਮ ਦੀ ਏਜੰਸੀ ਖੋਹਲ ਕੇ ਇਸ ਗਲੀ ਵਿਚ ਘਰ ਕਿਰਾਏ ਲੈ ਕੇ ਰਹਿਣ ਲੱਗ ਪਿਆ ਸੀ। ਗਲੀ ਵਿਚ ਹਿੰਦੂ ਮੁਸਲਮਾਨ ਆਦਿਕਾਂ ਦੀ ਰਲਵੀਂ ਵੱਸੋਂ ਸੀ। ਇਸ ਗੱਲ ਤੋਂ ਦੋ ਕੁ ਦਿਨ ਪਹਿਲੇ ਇਸ ਪੁਰਾਣੀ ਸਹੇਲੀ ਨੂੰ ਗਲੀ ਵਿਚ ਤੁਰੀ ਜਾਂਦੀ ਨੂੰ ਦੇਖਕੇ ਦੁਖੀਆ ਨੇ ਪਛਾਣ ਤਾਂ ਲਿਆ ਸੀ, ਪਰ ਸ਼ਰਮ ਦੀ ਮਾਰੀ ਉਹਲੇ ਹੋ ਗਈ ਸੀ। ਅੱਜ ਜੋ ਇਹ ਨਿੰਮੋਝੂਣੀ ਹੋਈ ਥੜ੍ਹੇ ਤੇ ਬੈਠੀ ਸੀ, ਦੂਰੋਂ ਹੀ ਪੁਰਾਣੀ ਸਹੇਲੀ ਆਉਂਦੀ ਨਜ਼ਰੇ ਪਈ। ਫਾਤਮਾ ਅੱਗਲਵਾਂਢੀ ਹੋ ਕੇ ਖੜੋ ਗਈ ਤੇ ਪੁਛਣ ਲੱਗੀ, ਨੀਂ ਭੈਣ! ਤੂੰ ਗੰਗਾ ਬਾਈ ਹੈਂ?

ਗੰਗਾ ਬਾਈ – ਹਾਂ ਤਾਂ ਭੈਣ ਮੈਂ ਗੰਗਾ ਬਾਈ ਹੀ, ਪਰ ਤੂੰ ਕਿੱਕੂੰ ਮੈਨੂੰ ਜਾਣਦੀ ਹੈਂ? ਮੈਂ ਤਾਂ ਤੈਨੂੰ ਪਛਾਣਦੀ ਨਹੀਂ। (ਗਹੁ ਕਰਕੇ) ਮਾੜਾ ਮਾੜਾ ਝਾਉਲਾ ਤਾਂ ਪੈਂਦਾ ਹੈ, ਪਰ ਨਾਉਂ ਚੇਤੇ ਨਹੀਂ ਆਉਂਦਾ।

ਗੁਲਾਮ ਫਾਤਮਾ – ਮੈਂ ਤੁਹਾਨੂੰ ਆਪਣਾ ਨਾਂ ਥਹੁ ਤਾਂ ਦੱਸ ਦਿਆਂਗੀ, ਪਰ ਜੇ ਕਿਤੇ ਇਕਲਵਾਂਜੇ ਹੋ ਕੇ ਗਲ ਸੁਣ ਲਵੇਂ ਤਾਂ।

ਗੰਗਾ ਬਾਈ – ਮੈਂ ਇਸ ਵੇਲੇ ਗੁਰਦਵਾਰੇ ਜਾ ਰਹੀ ਹਾਂ, ਇਸ ਲਈ ਠਹਿਰ ਤਾਂ ਨਹੀਂ ਸਕਦੀ, ਹੁਣੇ ਮੁੜਦੇ ਪੈਰੀਂ ਆਉਂਦੀ ਹਾਂ ਤਾਂ ਜੰਮ ਜੰਮ ਜੋ ਕਹਿਣਾ ਹੋਵੇ ਕਹੀਂ।

੬.

***ਦੁਖੀਆ ਦਰਦ ਘਣੇ ਵੇਦਨ ਜਾਣੈ ਤੂ ਧਣੀ॥***

***ਪੰਨਾ – 1098***

ਲਾਹੌਰ ਸ਼ਹਿਰ ਦੀ ਇਕ ਰੌਣਕੀ ਗਲੀ ਵਿਚ ਭਾਈ ਗੁਰਸ਼ਰਨ ਸਿੰਘ ਜੀ ਦਾ ਮਕਾਨ ਹੈ। ਇਹ ਭਾਈ ਸਾਹਿਬ ਬੜੇ ਚੰਗੇ ਪ੍ਰੇਮੀ, ਦਾਨੀ ਤੇ ਰਹਿਤ ਬਿਬੇਕ ਵਾਲੇ ਸਿੰਘ ਹਨ। ਗੁਰੂ ਕੀ ਮਿਹਰ ਨਾਲ ਇਨ੍ਹਾਂ ਦੀ ਸੁਪਤਨੀ ਉਪਕਾਰ ਕੌਰ ਭੀ ਭਜਨ ਵਾਲੀ ਹੈ। ਮਾਪੇ ਇਸਦੇ ਭੀ ਬੜੇ ਵਿਸ਼ਵਾਸੀ ਤੇ ਪੱਕੇ ਨਿੱਤ ਨੇਮੀ ਸਨ ਅਰ ਇਸ ਨੇ ਉਨ੍ਹਾਂ ਦੇ ਘਰ ਗੁਰਮੁਖੀ ਵਿਦਿਆ ਤੇ ਗੁਰਮਤਿ ਦੀਆਂ ਪੁਸਤਕਾਂ ਦਾ ਪਾਠ ਹੱਛੀ ਤਰ੍ਹਾਂ ਕੀਤਾ ਹੋਇਆ ਸੀ। ਇਥੇ ਆ ਕੇ ਤਾਂ ਸੋਨੇ ਪਰ ਸੁਹਾਗੇ ਵਾਲਾ ਅਸਰ ਹੋਇਆ। ਆਪਣੇ ਪਤੀ ਦੀ ਸੰਗਤ ਨਾਲ ਕਾਕੀ ਸਚ ਮੁਚ ਭਜਨ ਦੀ ਪੁਤਲੀ ਬਣ ਗਈ ਸੀ। ਭਾਵੇਂ ਇਹ ਸੱਸ ਦੇ ਗੁਜ਼ਰ ਜਾਣ ਕਰਕੇ ਇਕਲਾਪੀ ਵੀ ਸੀ, ਪਰ ਤਾਂ ਭੀ ਪੰਥ ਸੇਵਾ ਦੇ ਨਮਿੱਤ ਆਪਣੇ ਕੰਮਾਂ ਦੇ ਸਮੇਂ ਵਿਚੋਂ ਵੀ ਸਮਾਂ ਕੱਢਕੇ ਪਰ-ਉਪਕਾਰ ਕਰਦੀ ਹੁੰਦੀ ਸੀ। ਇਕ ਛੋਟੀ ਜਿਹੀ ਗੁਰਮੁਖੀ ਕੰਨਿਆ ਪਾਠਸ਼ਾਲਾ ਇਸ ਬੀਬੀ ਦੇ ਘਰ ਦੇ ਕੋਲਵਾਰ ਸੀ। ਬੀਬੀ ਉਥੇ ਜਾ ਕੇ ਇਸ ਮਹੱਲੇ ਦੀਆਂ ਕਾਕੀਆਂ ਨੂੰ ਗੁਰਮੁਖੀ ਅੱਖਰ ਤੇ ਗੁਰਬਾਣੀ ਧਰਮ ਅਰਥ ਸਿਖਾਉਂਦੀ ਸੀ। ਵਰ੍ਹੇ ਛਿਮਾਹੀ ਬੀਬੀਆਂ ਦਾ ਉਤਸ਼ਾਹ ਵਧਾਉਣ ਲਈ ਭਾਈ ਗੁਰਸ਼ਰਨ ਸਿੰਘ ਜੀ ਕੁਛ ਮਾਇਆ ਪਾਸੋਂ ਵੀ ਦੇਂਦੇ ਜਿਸ ਨਾਲ ਕਾਕੀਆਂ ਨੂੰ ਇਨਾਮ, ਮਿਠਾਈ, ਤੇ ਕੱਪੜੇ ਵੀ ਵੰਡੇ ਜਾਂਦੇ। ਇਸ ਬੀਬੀ ਨੇ ਇਸੇ ਤਰ੍ਹਾਂ ਕਈਆਂ ਬੀਬੀਆਂ ਨੂੰ ਗੁਰਦੁਆਰੇ ਦਾ ਪ੍ਰੇਮ ਲਾ ਦਿੱਤਾ ਸੀ। ਗੰਗਾਬਾਈ ਉਹਨਾਂ ਵਿਚੋਂ ਇਕ ਸੀ।

ਅੱਜ ਐਤਵਾਰ ਦਾ ਦਿਨ ਤੇ ਸੰਗ੍ਰਾਂਦ ਦਾ ਦਿਹਾੜਾ ਸੀ, ਸ੍ਰੀ ਜਨਮ ਅਸਥਾਨ ਗੁਰਦਵਾਰੇ ਵਿਚ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਰ ਦਰਸ਼ਨ ਨੂੰ ਚੱਲੀ ਸੀ ਜਦ ਗੰਗਾ ਬਾਈ ਇਸ ਨਾਲ ਚੱਲੀ ਹੈ ਤੇ ਗੁਲਾਮ ਫਾਤਮਾਂ ਗੰਗਾ ਨੂੰ ਮਿਲੀ ਹੈ।

ਹੁਣ ਗੰਗਾ ਬਾਈ ਜਦ ਉਧਰੋਂ ਆ ਕੇ ਗਲੀ ਵੜੀ ਤਾਂ ਅੱਗੇ ਉਹ ਉਡੀਕ ਵਿਚ ਥੜ੍ਹੇ ਤੇ ਬੈਠੀ ਸੀ। ਉਪਕਾਰ ਕੌਰ ਨੂੰ ਇਹ ਕਹਿ ਕੇ ਕਿ "ਇਹ ਮੇਰੀ ਛੋਟੀ ਹੁੰਦੀ ਦੀ ਸਹੇਲੀ ਜਾਪਦੀ ਹੈ, ਮੈਂ ਥੋੜ੍ਹਾ ਚਿਰ ਇਸ ਪਾਸੋਂ ਹੋ ਆਵਾਂ" ਉਸ ਨੂੰ ਨਾਲ ਲੈ ਕੇ ਆਪਣੇ ਘਰ ਪਹੁੰਚੀ।

ਗੰਗਾ ਬਾਈ – ਬੀਬੀ! ਤੂੰ ਤਾਂ ਮੈਨੂੰ ਸਿਆਣ ਲੀਤਾ ਹੈ ਪਰ ਮੈਂ ਤੈਨੂੰ ਚੰਗੀ ਤਰ੍ਹਾਂ ਪਛਾਣਿਆਂ ਨਹੀਂ। ਆਪਣਾ ਨਾਂ ਪਤਾ ਤਾਂ ਦੱਸ।

ਗੁਲਾਮ ਫਾਤਮਾ - ਭੈਣ ਜੀ! ਮੈਂ ਨਿਰਕਰਮਣ ਉਹੋ 'ਜਮਨਾ ਅਭਾਗਾਂ' ਹਾਂ ਜੋ ਤੇਰੇ ਨਾਲ ਕੱਠੀ ਖੇਡਦੀ ਤੇ ਪੜ੍ਹਦੀ ਰਹੀ ਹਾਂ। ਅੱਜ ਇਹ ਬੁਰਾ ਹਾਲ ਮੇਰਾ ਹਈ।

ਗੰਗਾ ਬਾਈ - ਮੈਨੂੰ ਝਾਉਲਾ ਤਾਂ ਪੈਂਦਾ ਸੀ, ਪਰ ਮੈਂ ਕੀ ਜਾਣਾਂ ਤੂੰ ਇਸ ਵੇਸ ਵਿਚ ਧਰਮੋ ਕੁਧਰਮ ਹੋਈ ਫਿਰਦੀ ਹੈਂ? ਸੱਚ ਦੱਸ ਤੈਨੂੰ ਇਹ ਮੱਤ ਕਿਸ ਦਿੱਤੀ ਜੋ ਤੈਂ ਆਪਣਾ ਹੀਰੇ ਜੈਸਾ ਜਨਮ ਗਵਾ ਲਿਆ?

ਅਭਾਗਾਂ - ਭੈਣ! ਕੁਝ ਨਾ ਪੁਛ, ਮੈਂ ਆਪਣੀ ਹੱਥੀਂ ਆਪ ਕੁਹਾੜਾ ਮਾਰਿਆ, ਇਸ ਵਿਚ ਕਿਸੇ ਦਾ ਕੀ ਦੋਸ਼? ਜਦ ਦਿਨ ਪੁੱਠੇ ਆਉਂਦੇ ਹਨ ਤਾਂ ਪਹਿਲਾਂ ਮੱਤ ਪੁਠੀ ਹੋ ਜਾਂਦੀ ਹੈ, ਫੇਰ ਸੱਭੇ ਕੰਮ ਪੁੱਠੇ ਹੀ ਹੁੰਦੇ ਹਨ। ਜੋ ਕੰਮ ਭਲੇ ਨੂੰ ਕੀਤੇ ਸਨ ਉਹ ਬੁਰੇ ਦੇ ਹੋ ਢੁੱਕੇ। ਪਤੀ ਮਰ ਗਿਆ, ਨਿਖਸਮੀ ਹੋ ਗਈ, ਅਤਿ ਧੱਕੇ ਧੋੜੇ ਮੈਂ ਖਾਧੇ, ਰੋਟੀ ਦਾ ਆਸਰਾ ਗੁਆ ਬੈਠੀ, ਅਗਲਿਆਂ ਪਿਛਲਿਆਂ ਦੇ ਮੂੰਹ ਲੱਗਣ ਜੋਗੀ ਨਾ ਰਹੀ ਤੇ ਪੱਲੇ ਵੀ ਫਿਰ ਕੁਝ ਨਾ ਪਿਆ।

ਗੰਗਾ ਬਾਈ - ਭੈਣ! ਤੇਰੇ ਵਿਧਵਾ ਹੋਣ ਦਾ ਮੈਨੂੰ ਬੜਾ ਅਫਸੋਸ ਹੈ, ਕਰਤਾਰ ਏਹ ਦੁਖ ਕਿਸੇ ਦੇ ਭਾ ਨਾ ਪਵੇ, ਪਰ ਇਹ ਦੱਸ ਜੋ ਤੂੰ ਕਿੱਕੂੰ ਇਨ੍ਹਾਂ ਹਾਲਾਂ ਨੂੰ ਪਹੁੰਚੀ?

ਅਭਾਗਾਂ ਨੇ ਇਸ ਪਰ ਆਪਣੀ ਸਾਰੀ ਵਿਥਿਆ ਆਦੋਂ ਅੰਤ ਤਕ ਕਹਿ ਸੁਣਾਈ ਤੇ ਬੋਲੀ - ਦੱਸ ਭੈਣ! ਹੁਣ ਮੇਰਾ ਕਿਹੜਾ ਥਾਂ ਹਈ? ਕਿੱਥੇ ਜਾਵਾਂ? ਕੀ ਕਰਾਂ? ਜੀ ਤਾਂ ਚਾਹੁੰਦਾ ਹੈ - ਦਰਿਆ ਤੇ ਜਾ ਕੇ ਡੁਬ ਮਰਾਂ, ਜਾਂ ਮਹੁਰਾ ਖਾ ਲਵਾਂ। ਹਾਇ, ਖਬਰੇ ਕੀ ਕੀ ਤਸੀਹੇ ਨਿਖਸਮਿਆਂ ਕਰਮਾਂ ਨੇ ਮੈਨੂੰ ਹੋਰ ਭੁਗਾਉਣੇ ਹਨ?

ਗੰਗਾ ਬਾਈ - ਭੋਲੀਏ, ਜੇਹੀ ਕੁ ਅੱਲ੍ਹੜ ਤੂੰ ਨਿੱਕੀ ਹੁੰਦੀ ਸੈਂ, ਤੇਹੀ ਹੀ ਵੱਡੀ ਹੋ ਕੇ ਨਿਕਲੀਓਂ। ਤੂੰ ਚੰਗੀ ਭਲੀ ਮੇਰੇ ਨਾਲ ਪੜ੍ਹਦੀ ਰਹੀਓਂ, ਪਰ ਚਤੁਰ ਨਾ ਹੋਈਓਂ। ਪੰਜਾਬ ਵਿਚ ਵੀ ਆ ਗਈਓਂ, ਕਦੇ ਗੁਰਾਂ ਦੀ ਬਾਣੀ ਪੜ੍ਹਦੀਓਂ ਤਾਂ ਤੇਰਾ ਮਨ ਟਿਕ ਜਾਂਦਾ, ਲੋੜਾਂ ਮੰਗਾਂ ਮਿਟ ਜਾਂਦੀਆਂ ਤੇ ਸੱਚ ਦੀ ਸੋਝੀ ਤੈਨੂੰ ਹੋ ਆਉਂਦੀ।

ਅਭਾਗਾਂ - ਭੈਣ! ਮੈਂ ਅਭਾਗਾਂ ਦੇ ਭਾਗ ਵਿਚ ਵਿਦਿਆ ਹੁੰਦੀ ਤਾਂ ਹੋਰ ਕੀ ਚਾਹੀਦਾ ਸੀ। ਉਨ੍ਹੀਂ ਦਿਨੀਂ ਜਿਹੜੇ ਚਾਰ ਅੱਖਰ ਤੇਰੇ ਨਾਲ ਪੜ੍ਹੇ ਸੋ ਪੜ੍ਹੇ, ਸਹੁਰੇ ਜਾ ਕੇ ਚੇਤੇ ਭੀ ਨਹੀਂ ਰਹੇ ਤੇ ਗੁਰੂ ਗ੍ਰੰਥ ਸਾਹਿਬ ਤਾਂ ਸਾਡੇ ਦੇਸ਼ ਵਿਚ ਹੀ ਨਹੀਂ ਸੁਣੀਂਦੇ। ਉਥੇ ਕੋਈ ਇਸ ਗੱਲ ਦਾ ਚਰਚਾ ਨਹੀਂ ਸੀ, ਤੂੰ ਇਹ ਕੀਕੂੰ ਨਵੀਂ ਗੱਲ ਲੱਭੀ ਹੈ?

ਗੰਗਾਬਾਈ - ਭੈਣ! ਮੈਨੂੰ ਇਥੇ ਇਕ ਬੀਬੀ ਦਾ ਸਤਿਸੰਗ ਹੋਇਆ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਾਸ਼ਕ ਹੈ।

ਗੁਲਾਮ ਫਾਤਮਾ - ਸਿੱਖ ਲੋਕ ਤਾਂ ਨਹੀਂ?

ਗੰਗਾ ਬਾਈ - ਹਾਂ ਸਿੱਖ ਲੋਕ।

ਗੁਲਾਮ ਫਾਤਮਾ - ਮੈਂ ਤਾਂ ਪਿਛਲੇ ਦੋਹੀਂ ਥਾਈਂ ਸਿੱਖਾਂ ਬਾਬਤ ਸੁਣਿਆਂ ਹੈ ਕਿ ਉਹ ਚੰਗੇ ਨਹੀਂ ਹਨ, ਤੂੰ ਕੀਕੂੰ ਫਸ ਗਈ?

ਗੰਗਾ ਬਾਈ - ਤੂੰ ਅੱਖੀਂ ਨਹੀਂ ਨਾ ਕੁਝ ਡਿੱਠਾ, ਦੇਖੇ ਸੁਣੇ ਵਿਚ ਬੜਾ ਫਰਕ ਹੈ। ਸਿੱਖ ਧਰਮ ਬੜਾ ਚੰਗਾ ਹੈ। ਇਸ ਵਿਚ ਸ਼ਾਂਤੀ, ਪਿਆਰ, ਭਗਤੀ, ਸਭ ਚੀਜ਼ਾਂ ਹਨ। 'ਸੱਚ' ਮੁੱਖ ਹੈ ਤੇ ਭੁਲੇਖਾ ਨਹੀਂ ਪੈਂਦਾ। ਤੂੰ ਜੇ ਸਤਿਸੰਗ ਕਰੇਂ ਤਾਂ ਤੇਰੇ ਭੁਲੇਵੇਂ ਨਿਕਲ ਜਾਣ।

ਅਭਾਗਾਂ - ਭੈਣ! ਇਹ ਗੱਲ ਹੋ ਜਾਵੇ ਤਾਂ ਹੋਰ ਕੀ ਚਾਹੀਏ, ਜੇ ਤੈਥੋਂ ਹੋ ਸਕੇ ਤਾਂ ਘੜੀਓਂ ਚੌਥੇ ਪਾ ਇਸ ਕੰਮ ਨੂੰ ਕਰ, ਮੈਂ ਅਤਿ ਨਿਰਾਸਾ ਵਿਚ ਹਾਂ, ਮਤਾਂ ਕੁਝ ਕਰ ਬੈਠਾਂ।

ਇਹ ਗੱਲ ਸੁਣ ਕੇ ਗੰਗਾ ਬਾਈ ਉਸ ਨੂੰ ਆਪਣੀ ਸਹੇਲੀ ਦੇ ਘਰ ਲੈ ਗਈ, ਜੋ ਉਹ ਉਸ ਨੂੰ ਕੁਛ ਸੁਮੱਤਿ ਦੇਵੇ। ਉਥੇ ਜਾਕੇ ਉਪਕਾਰ ਦੀਆਂ ਗੱਲਾਂ ਬਾਤਾਂ ਟੁਰ ਪਈਆਂ।

ਉਪਕਾਰ ਕੌਰ - ਭੈਣ! ਸ੍ਰੀ ਗੁਰੂ ਨਾਨਕ ਦੇਵ ਜੀ ਕਲਜੁਗ ਵਿਚ ਸੱਚੇ ਗੁਰੂ ਹੋਏ ਹਨ।

***ਗੁਰੁ ਨਾਨਕੁ ਜਿਨ ਸੁਣਿਆ ਪੇਖਿਆ***
***ਸੇ ਫਿਰਿ ਗਰਭਾਸਿ ਨ ਪਰਿਆ ਰੇ॥ ਪੰਨਾ - 613***

ਜੋ ਕੇਵਲ ਪਰਉਪਕਾਰ ਵਾਸਤੇ ਸੰਸਾਰ ਪਰ ਆਏ, ਅਰ ਇਸ ਕਹਿਰ ਦੀ ਹਨ੍ਹੇਰੀ ਵਿਚੋਂ ਅਸਾਂ ਅਨਾਥ ਜੀਵਾਂ ਦੀ ਬਾਂਹ ਫੜੀ, ਤੇ ਪਾਪ ਰਾਜ ਤੋਂ ਛੁਟਕਾਰਾ ਦਿਵਾਇਆ।

***ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ***
***ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥***
***ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ***
***ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥ ਪੰਨਾ - 168***

ਗੁਰੂ ਜੀ ਨੇ ਸਾਡੇ ਲਈ ਸੱਚ ਤੇ ਮੁਕਤ ਭੁਗਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਆਪ ਨੇ ਆਪਣੇ ਆਪ ਪਰ ਅਨੇਕਾਂ ਕਸ਼ਟ ਸਹਾਰੇ, ਦੇਸ਼ਾਂ ਪਰਦੇਸ਼ਾਂ, ਸਮੁੰਦਰਾਂ ਪਹਾੜਾਂ ਵਿਚ ਵਿਚਰ ਕੇ ਸ੍ਰਿਸ਼ਟੀ ਦਾ ਉਧਾਰ ਕੀਤਾ ਤੇ ਸਤਿ ਧਰਮ ਦਾ ਪ੍ਰਚਾਰ ਕੀਤਾ। ਭਰਮਾਂ, ਪਖੰਡਾਂ, ਮੰਨਤਾਂ ਦੀ ਜੜ੍ਹ ਪੁਟ ਕੇ ਇਕ ਕਰਤਾਰ ਦਾ ਭਜਨ ਸਿਖਾਇਆ। ਜੇ ਸ਼ਰਨ ਲਵੋ, ਭਜਨ ਕਰੋ ਤਾਂ ਸੁਖੀ ਹੋ ਜਾਈਦਾ ਹੈ।

ਅਭਾਗਾਂ - ਕੀ ਮੈਨੂੰ ਮੇਰੇ ਪਤੀ ਜੀ ਦਿੱਸ ਪੈਣਗੇ?

ਉਪਕਾਰ ਕੌਰ - ਜੇ ਪਤੀ ਨਾਲ ਪਿਆਰ ਹੈ ਤਾਂ ਸਤਿ ਧਰਮ ਵਿਚ ਜੀਉ ਤੇ ਅਰਾਧਨਾ ਅਕਾਲ ਪੁਰਖ ਦੀ ਕਰ, ਤੂੰ ਸੁਖੀ ਹੋ ਜਾਸੇਂ।

***ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥***
***ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥***
***ਪੰਨਾ - 788***

(ਬਾਕੀ ਪੰਨਾ 60 ਤੇ)

# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

*ਡਾ. ਜਸਟਿਨ ਓਬਰਾਇਨ*
*ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ*

**ਸਮਾਧੀ**

ਜਦੋਂ ਤੁਸੀਂ ਸਥਿਰ ਹੋਣਾ ਸਿੱਖ ਲੈਂਦੇ ਹੋ, ਆਪਣਾ ਸਿਰ, ਗਰਦਨ ਅਤੇ ਧੜ ਇਕ ਹੀ ਲਾਈਨ ਵਿਚ ਸਿੱਧਾ ਰੱਖ ਸਕਦੇ ਹੋ ਤੇ ਸੁਆਸ ਵੀ ਸ਼ਾਂਤ ਕਰ ਲੈਂਦੇ ਹੋ ਤੇ ਆਪਣੇ ਵਿਚਾਰਾਂ ਤੇ ਕਾਬੂ ਪਾ ਲੈਂਦੇ ਹੋ, ਉਹ ਵਿਚਾਰ ਜਿਹੜੇ ਪਤਾ ਨਹੀਂ ਕਿਥੋਂ ਆਉਂਦੇ ਹਨ। ਸਾਨੂੰ ਇਨ੍ਹਾਂ ਵਿਚਾਰਾਂ ਨਾਲ ਲੜਾਈ ਨਹੀਂ ਕਰਨੀ ਚਾਹੀਦੀ, ਨਾ ਹੀ ਇਨ੍ਹਾਂ ਵਿਚਾਰਾਂ ਨੂੰ ਦਬਾਉਣਾ ਚਾਹੀਦਾ ਹੈ, ਬਲਕਿ ਇਨ੍ਹਾਂ ਨੂੰ ਦੇਖਣਾ ਚਾਹੀਦਾ ਹੈ, ਇਨ੍ਹਾਂ ਦਾ ਨਰੀਖਣ ਕਰਨਾ ਚਾਹੀਦਾ ਹੈ। ਇਸ ਗੱਲ ਦਾ ਫੈਸਲਾ ਕਰ ਲਓ, ਪੱਕਾ ਨਿਸ਼ਚਾ ਕਰ ਲਓ, ਚਾਹੇ ਕੁਝ ਕਿਉਂ ਨਾ ਹੋ ਜਾਵੇ, ਤੁਸੀਂ ਧਿਆਨ ਤੇ ਜ਼ਰੂਰ ਹੀ ਬੈਠੋਗੇ। ਪਹਿਲਾਂ ਪਹਿਲਾਂ ਇਸ ਤਰ੍ਹਾਂ ਕਰਨਾ ਔਖਾ ਹੋਵੇਗਾ ਪਰ ਅਭਿਆਸ ਨਾਲ ਨਿਰੰਤਰ ਅਭਿਆਸ ਬਣ ਜਾਵੇਗਾ। ਇਸ ਨਿਰੰਤਰ ਅਭਿਆਸ ਨਾਲ ਤੁਸੀਂ ਨਿਰਪੱਖ ਹੋ ਜਾਂਦੇ ਹੋ, ਅੱਡ ਹੋ ਜਾਂਦੇ ਹੋ ਤੇ ਇਸ ਅਵਸਥਾ ਤੇ ਪਹੁੰਚ ਜਾਂਦੇ ਹੋ ਜਿਥੇ ਤੁਸੀਂ ਇਕ ਦਰਸ਼ਕ ਬਣ ਜਾਂਦੇ ਹੋ, ਕਰਤਾ ਨਹੀਂ ਰਹਿੰਦੇ, ਓਦੋਂ ਹੀ ਤੁਸੀਂ ਪੂਰੀ ਤਰ੍ਹਾਂ ਨਾਲ ਸ਼ਾਂਤ ਹੋ ਸਕਦੇ ਹੋ, ਉਦੋਂ ਹੀ ਤੁਸੀਂ ਮਾਨਸਿਕ, ਸਰੀਰਕ ਪੱਖੋਂ ਪੂਰੀ ਤਰ੍ਹਾਂ ਨਿਸਲ ਹੋ ਕੇ ਆਰਾਮ ਕਰ ਸਕਦੇ ਹੋ।

## ਸੰਤ ਤੇ ਉਨ੍ਹਾਂ ਦੇ ਕੌਤਕ

ਹਰ ਇਕ ਸਭਿਆਚਾਰ ਵਿਚ ਕੁਝ ਮਹਾਨ ਹਸਤੀਆਂ ਇਸ ਤਰ੍ਹਾਂ ਦੀਆਂ ਹੁੰਦੀਆਂ ਹਨ ਜਿਹੜੀਆਂ ਲੋਕਾਂ ਦੇ ਦਿਲਾਂ ਵਿਚ ਘਰ ਕਰ ਜਾਂਦੀਆਂ ਹਨ, ਉਨ੍ਹਾਂ ਦਾ ਸਤਿਕਾਰ ਸੰਗਤ ਦਿਲੋਂ ਕਰਦੀ ਹੈ। ਇਸ ਤਰ੍ਹਾਂ ਦੇ ਹੀ ਇਕ ਸੰਤਾਂ ਵਲੋਂ ਸਾਨੂੰ ਸੱਦਾ ਪੱਤਰ ਆਇਆ ਤੇ ਅਸੀਂ ਮਿਲਣ ਗਏ, ਉਹ ਸੰਤ ਸੀ ਅਨੰਦਮਈ ਮਾਂ। ਸਾਨੂੰ ਹਰ ਤਰ੍ਹਾਂ ਦੀਆਂ ਸਾਖੀਆਂ, ਉਨ੍ਹਾਂ ਦੇ ਬਚਪਨ ਦੀਆਂ ਕਹਾਣੀਆਂ ਪਤਾ ਲਗੀਆਂ, ਕਿਵੇਂ ਬਚਪਨ ਤੋਂ ਹੀ ਉਨ੍ਹਾਂ ਦਾ ਪ੍ਰਮਾਤਮਾ ਨਾਲ ਪਿਆਰ ਸੀ, ਕਿਵੇਂ ਬਚਪਨ ਤੋਂ ਹੀ ਉਹ ਲੋੜਵੰਦਾਂ ਦੀ ਸਹਾਇਤਾ ਕਰਦੇ ਸੀ। ਹਰ ਤਰ੍ਹਾਂ ਦੇ ਕੌਤਕ ਉਨ੍ਹਾਂ ਨਾਲ ਜੁੜੇ ਹੋਏ ਹਨ। ਸਵਾਮੀ ਜੀ ਤੇ ਅਨੰਦਮਈ ਮਾਂ ਇਕ ਦੂਸਰੇ ਨੂੰ ਬਚਪਨ ਤੋਂ ਜਾਣਦੇ ਸੀ ਇਕ ਦੂਸਰੇ ਨੂੰ ਸੰਤ ਦੀ ਤਰ੍ਹਾਂ ਜਾਣਦੇ ਪੂਜਦੇ ਸੀ।

ਸਾਡੇ ਲਈ ਇਕ ਵਖਰੀ ਸਭਾ ਦਾ ਬੰਦੋਬਸਤ ਕੀਤਾ ਗਿਆ। ਜਦੋਂ ਅਸੀਂ ਭੀੜ ਵਿਚੋਂ ਲੰਘ ਕੇ ਜਾ ਰਹੇ ਸੀ ਮੈਨੂੰ ਇਕ ਪੰਡਤ ਨੇ ਤੰਗ ਕੀਤਾ, ਮੈਂ ਦੁਖੀ ਹੋ ਗਿਆ ਕਿਉਂਕਿ ਉਹ ਚਾਹੁੰਦੇ ਸੀ ਕਿ ਅਸੀਂ ਇਕ ਖਾਸ ਤਰੀਕੇ ਨਾਲ ਅੰਦਰ ਜਾਈਏ। ਉਸ ਦਾ ਇਸ ਤਰ੍ਹਾਂ ਕਰਨ ਤੇ ਜ਼ੋਰ ਪਾਉਣਾ ਅਤੇ ਉਤੋਂ ਅਤਿ ਦੀ ਗਰਮੀ ਇਹ ਮੇਰੇ ਲਈ ਬਰਦਾਸ਼ਤ ਕਰਨਾ ਬਹੁਤ ਹੀ ਔਖਾ ਸੀ। ਮੇਰਾ ਧੀਰਜ ਮੈਨੂੰ ਜਵਾਬ ਦੇ ਰਿਹਾ ਸੀ। ਉਹ ਲਗਾਤਾਰ ਕਹਿ ਰਿਹਾ ਸੀ, ਇਸ ਤਰ੍ਹਾਂ ਚੱਲੋ ਏਧਰੋਂ ਜਾਓ। ਬੀਬੀਆਂ ਇਸ ਪਾਸੇ, ਭਾਈ ਇਸ ਪਾਸੇ, ਗਲ ਨਾ ਕਰੋ, ਚੁੱਪ ਕਰਕੇ ਚਲੋ। ਮੈਂ ਮੁੜ ਕੇ ਉਸ ਨੂੰ ਪੁਛਣ ਵਾਲਾ ਹੀ ਸੀ, ਹੋ ਸਕਦਾ ਹੈ ਮੈਂ ਉਸ ਨੂੰ ਇਕ ਅੱਧੀ ਲਗਾ ਵੀ ਦਿੰਦਾ, ਮੈਂ ਚਾਹੁੰਦਾ ਸੀ ਕਿ ਮੈਂ ਉਸ ਨਾਲ ਸਿਝ ਹੀ ਲਵਾਂ। ਜਦੋਂ ਹੀ ਮੈਂ ਇਹ ਕਰਨ ਵਾਲਾ ਸੀ ਬੱਸ ਉਸ ਸਮੇਂ ਹੀ ਅਸੀਂ ਮਾਂ ਦੇ ਤੰਬੂ ਵਿਚ ਪਹੁੰਚ ਗਏ। ਮੈਂ ਹਾਲੇ ਵੀ ਉਸ ਨਾਲ ਝੜੱਪ ਕਰਨਾ ਹੀ ਚਾਹੁੰਦਾ ਸੀ ਪਰ ਜਿਵੇਂ ਹੀ ਅਸੀਂ ਮਾਂ ਦੇ ਤੰਬੂ ਵਿਚ ਪੈਰ ਰੱਖਿਆ, ਮੈਂ ਬਹੁਤ ਬੇਚੈਨ ਹੋ ਗਿਆ। ਮੈਨੂੰ ਆਪਣੇ ਆਪ ਤੇ ਬੜਾ ਹੀ ਦੁਖ ਹੋਇਆ ਕਿ ਇਹ ਵਿਚਾਰ ਮੇਰੇ ਅੰਦਰ ਆਇਆ ਕਿਉਂ? ਅਸੀਂ ਤਾਂ ਇਕ ਸੰਤਾਂ ਨੂੰ ਹੀ ਮਿਲਣ ਜਾ ਰਹੇ ਸੀ।

ਭਾਈ ਸਾਰੇ ਦੌੜ ਕੇ ਅੰਦਰ ਚਲੇ ਗਏ ਤੇ ਅੱਗੇ ਹੀ ਬੈਠ ਗਏ, ਉਨ੍ਹਾਂ ਨੂੰ ਬੜੇ ਹੀ ਸਹਿਜ ਨਾਲ ਦੱਸਿਆ ਗਿਆ ਕੇਵਲ ਬੀਬੀਆਂ ਹੀ ਅੱਗੇ ਬੈਠਣ। ਮੈਨੂੰ ਬੜਾ ਹਾਸਾ ਆਇਆ ਜਦੋਂ ਸਾਰੇ ਭਾਈਆਂ ਨੂੰ ਪਿਛੇ ਬੈਠਣਾ ਪਿਆ ਪਰ ਮੇਰਾ ਸਿਰ ਹਾਲੇ ਵੀ ਗੁੱਸੇ ਤੇ ਪਛਤਾਵੇ ਨਾਲ ਫਟ ਰਿਹਾ ਸੀ। ਸਾਰੇ ਜਿਹੜੇ ਬੈਠੇ ਸੀ ਉਹ ਭਜਨ ਗਾਣ ਲਗ ਪਏ। ਐਨੇ ਵਿਚ ਹੀ ਅਨੰਦਮਈ ਮਾਂ ਨਿਕਲ ਕੇ ਬਾਹਰ ਆਏ ਤੇ ਬੈਠ ਗਏ।

ਜਿਵੇਂ ਹੀ ਮੈਂ ਅਨੰਦਮਈ ਮਾਂ ਨੂੰ ਦੇਖਿਆ ਮੈਂ ਭੁੱਲ ਹੀ ਗਿਆ ਕਿ ਮੇਰੇ ਅੰਦਰ ਕੀ ਚਲ ਰਿਹਾ ਹੈ, ਮੈਂ ਹੁਣੇ ਕੀ ਸੋਚ ਰਿਹਾ ਸੀ, ਮੈਂ ਪੂਰੀ ਤਰ੍ਹਾਂ ਨਾਲ ਭੁੱਲ ਗਿਆ ਮੇਰੇ ਅੰਦਰ ਕੀ ਚਲ ਰਿਹਾ ਸੀ। ਮੇਰਾ ਸਾਰਾ ਧਿਆਨ ਮੈਂ ਸਮੁੱਚਾ ਮਾਂ ਦੀ ਸ਼ਾਂਤਮਈ ਹਾਜ਼ਰੀ ਨੂੰ ਮਹਿਸੂਸ ਕਰਨ ਲਗ ਪਿਆ। ਉਨ੍ਹਾਂ ਨੇ ਰੂਹਾਨੀ ਤਰੱਕੀ ਬਾਰੇ ਦੱਸਿਆ, ਸਾਨੂੰ ਯਾਦ ਕਰਾਇਆ ਕਿ ਅਸੀਂ ਗੁਰੂ ਦੇ ਦੱਸੇ ਅਭਿਆਸ ਕਰੀਏ ਤੇ ਉਸੇ ਮਾਰਗ ਤੇ ਤਰੱਕੀ ਕਰਦੇ ਚੱਲੀਏ।

ਥਰੀਸਾ ਨੇ ਸਾਰੇ ਗਰੁੱਪ ਵਲੋਂ ਮਾਂ ਨੂੰ ਫੁੱਲ ਭੇਟ ਕੀਤੇ ਮਾਂ ਦੇ ਚਰਨਾਂ ਵਿਚ ਹਾਰ ਚੜ੍ਹਾਇਆ, ਮਾਂ ਮੁਸਕਰਾਏ ਤੇ ਹਾਰ ਚੁੱਕ ਕੇ ਥਰੀਸਾ ਦੇ ਗਲ ਵਿਚ ਪਾ ਦਿਤਾ ਤੇ ਕਿਹਾ, ਇਹ ਮੇਰੀ ਅਸੀਸ ਘਰ ਲੈ ਜਾਣੀ।

ਮੈਨੂੰ ਅਨੰਦਮਈ ਮਾਂ ਦਾ ਚੁੱਪ ਵਾਲਾ ਪ੍ਰਤਾਪ ਐਨਾ ਚੰਗਾ ਲੱਗਾ ਕਿ ਮੈਂ ਆਪਣੇ ਅੰਦਰ ਹੀ ਅੰਦਰ ਅਨੰਦ ਭਰਪੂਰ ਹੋ ਗਿਆ। ਜਿਵੇਂ ਹੀ ਅਸੀਂ ਬਾਹਰ ਨਿਕਲੇ, ਮੇਰੇ ਮਨ ਨੇ ਫੇਰ ਉਹ ਹੀ ਕਲੇਸ਼ ਪਕੜ ਲਿਆ, ਬਿਲਕੁਲ ਓਥੋਂ ਹੀ ਜਿਥੇ ਉਹ ਛੁਟਾ ਸੀ। ਕਿੰਨਾ ਵਚਿੱਤਰ ਸੀ ਕਿ ਉਨ੍ਹਾਂ ਦੀ ਹਾਜ਼ਰੀ ਵਿਚ ਮੈਨੂੰ ਕੁਝ ਵੀ ਮਹਿਸੂਸ ਨਹੀਂ ਹੋਇਆ ਸੀ। ਜਿਵੇਂ ਹੀ ਮੈਂ ਉਨ੍ਹਾਂ ਦੀ ਹਾਜ਼ਰੀ ਤੋਂ ਦੂਰ ਹੋਇਆ, ਮੇਰਾ ਮਨ ਮੁੜ ਓਸੇ ਹੀ ਅਸ਼ਾਂਤੀ ਵਿਚ ਉਲਝ ਗਿਆ। ਮੈਂ ਬਹੁਤ ਹੈਰਾਨ ਸੀ ਕਿ ਕਿੰਨੀ ਸ਼ਕਤੀ ਹੈ ਜੋ ਮੈਨੂੰ ਆਪਣੀ ਅਸ਼ਾਂਤੀ, ਆਪਣੇ ਵਿਚਾਰ ਹੀ ਭੁੱਲ ਗਏ। ਪੰਡਤ ਨਾਲ ਮੇਰਾ ਵਾਦ ਵਿਵਾਦ ਬਿਲਕੁਲ ਹੀ ਬੇਅਰਥ ਸੀ।

ਦੂਸਰੇ ਦਿਨ ਸਵੇਰੇ ਪੰਜ ਵਜੇ ਮੈਨੂੰ ਬੁਲਾਇਆ ਗਿਆ, ਕੁਝ ਸਾਧੂਆਂ ਨੂੰ ਮਿਲਣ ਜਾਣ ਲਈ ਚਾਹ ਦਾ ਪਿਆਲਾ ਪੀ ਕੇ ਅਸੀਂ ਸ਼ਹਿਰ ਦੀਆਂ ਗਲੀਆਂ ਵਿਚ ਇਕ ਘੰਟਾ ਤੁਰਦੇ ਰਹੇ। ਫੇਰ ਅਸੀਂ ਇਕ ਗਲੀ ਵਿਚ ਪੁਜੇ ਜਿਥੇ ਇਕ ਬੜੇ ਰਿਸ਼ਟ ਪੁਸ਼ਟ, ਸਰਵ ਪ੍ਰਿਅ ਸਾਧੂ ਰਹਿੰਦੇ ਸੀ, ਉਨ੍ਹਾਂ ਨੇ ਸਾਡੇ ਦੱਸਾਂ ਦਾ ਸਵਾਗਤ ਕੀਤਾ। ਉਨ੍ਹਾਂ ਨੇ ਬੜਾ ਪ੍ਰਸੰਨ ਹੋ ਕੇ ਕਿਹਾ ਕਿ ਬਹੁਤ ਹੀ ਚੰਗਾ ਹੈ ਕਿ ਅਮਰੀਕਨ ਕੁੰਭ ਦੇ ਮੇਲੇ ਵਿਚ ਹਿੱਸਾ ਲੈ ਰਹੇ ਹਨ, ਉਨ੍ਹਾਂ ਨੇ ਇਸ ਗੱਲ ਦਾ ਖਾਸ ਧਿਆਨ ਰੱਖਿਆ ਕਿ ਅਸੀਂ ਸਾਰੇ ਹੀ ਆਰਾਮ ਨਾਲ ਬੈਠ ਜਾਈਏ, ਨਾਲ ਨਾਲ ਹੀ ਉਹ ਸਾਨੂੰ ਅਧਿਆਤਮਕ ਅਭਿਆਸ ਬਾਰੇ ਦਸਦੇ ਰਹੇ। ਉਹ ਬਹੁਤ ਹੀ ਆਰਾਮ ਨਾਲ ਸੁਚੱਜੇ ਸੋਹਣੇ ਢੰਗ ਨਾਲ ਟੁਰ ਰਹੇ ਸੀ, ਮੈਨੂੰ ਇਹ ਜਾਨਣ ਵਿਚ ਬਹੁਤ ਦੇਰ ਲੱਗੀ ਕਿ ਉਹ ਨੇਤਰਹੀਣ ਹਨ। ਉਨ੍ਹਾਂ ਦੇ ਨੇਤਰ ਬੰਦ ਹੀ ਸਨ ਪਰ ਉਨ੍ਹਾਂ ਦੇ ਸਰੀਰ ਵਿਚ ਕੋਈ ਵੀ ਐਸੀ ਹਿਲਜੁਲ ਨਹੀਂ ਸੀ ਜਿਸ ਤੋਂ ਕੁਝ ਐਸਾ ਪਤਾ ਲੱਗੇ, ਨਾ ਹੀ ਉਨ੍ਹਾਂ ਦੇ ਧਿਆਨ ਦੇਣ ਵਿਚ ਕੋਈ ਕਮੀ ਸੀ। ਮੈਨੂੰ ਬੜੀ ਹੀ ਹੈਰਾਨੀ ਹੋਈ ਕਿ ਉਹ ਬਿਨਾਂ ਕਿਸੇ ਝਿਜਕ ਦੇ ਆਪਣਾ ਸਰੀਰ ਹਿਲਾ ਜੁਲਾ ਸਕਦੇ ਸੀ।

ਸਵਾਮੀ ਜੀ ਨੇ ਬਾਅਦ ਵਿਚ ਦੱਸਿਆ, ਭਾਵੇਂ ਉਹ ਨੇਤਰਹੀਣ ਹਨ ਪਰ ਉਹ ਸਾਰਾ ਵਿਸ਼ਵ ਹੀ ਆਪਣੇ ਤੀਸਰੇ ਨੇਤਰ ਨਾਲ ਦੇਖਦੇ ਹਨ। ਲਗਾਤਾਰ ਦੋਨੋਂ ਅੱਖਾਂ ਦੇ ਵਿਚਕਾਰ ਥਾਂ ਤੇ ਧਿਆਨ ਲਗਾਉਣ ਨਾਲ ਪਾਈਨਲ ਗ੍ਰੰਥੀ gland ਇਕ ਰੇਤੀਰਾ ਮਾਦਾ ਅੱਖਾਂ ਦੇ ਥੱਲੇ ਜਮ੍ਹਾਂ ਹੋ ਜਾਂਦਾ ਹੈ ਜੋ ਅੱਖਾਂ ਦਾ ਹੀ ਆਕਾਰ ਬਣ ਜਾਂਦਾ ਹੈ। ਜਦੋਂ ਉਹ ਰੇਤੀਰਾ ਮਾਦਾ ਇਕ ਮਾਤਰਾ ਤਕ ਬਣ ਜਾਂਦਾ ਹੈ, ਦੇਖਣ ਦੀ ਸ਼ਕਤੀ ਉਸ ਵਿਚ ਆ ਹੀ ਜਾਂਦੀ ਹੈ. ਜਦੋਂ ਦਿਬਯ ਚਕਸ਼ੂ ਵਰਤੇ ਜਾਂਦੇ ਹਨ ਤਾਂ ਬਹੁਤ ਹੀ ਸ਼ਕਤੀ ਦੇਖੀ ਜਾ ਸਕਦੀ ਹੈ। ਕੁਝ ਮਹੀਨੇ ਠਹਿਰ ਕੇ ਸਵਾਮੀ ਜੀ ਨੇ ਮੈਨੂੰ ਦੱਸਿਆ ਕਿ ਇਹ ਕਿਵੇਂ ਹੁੰਦਾ ਹੈ। ਉਨ੍ਹਾਂ ਨੇ ਮੈਨੂੰ ਕਾਗਜ਼ ਤੇ ਕੁਝ ਲਿਖਣ ਲਈ ਕਿਹਾ, ਫੇਰ ਉਨ੍ਹਾਂ ਨੇ ਆਪਣੀਆਂ ਅੱਖਾਂ ਤੇ ਤੌਲੀਆ ਬੰਨਿਆਂ, ਫੇਰ ਉਨ੍ਹਾਂ ਨੇ ਮੇਰੇ ਲਿਖੇ ਹੋਏ ਉਤੇ ਹੱਥ ਫੇਰਿਆ। ਉਸ ਲਿਖੇ ਹੋਏ ਨਾਂ ਦੀ ਸ਼ਕਤੀ ਮਹਿਸੂਸ ਕੀਤੀ ਫੇਰ ਕੋਰਾ ਕਾਗਜ਼ ਲੈ ਕੇ ਉਸ ਨੂੰ ਪੂਰੀ ਤਰ੍ਹਾਂ ਨਾਲ ਉਸ ਤਰ੍ਹਾਂ ਨਾਲ ਹੀ ਲਿਖਿਆ।

ਡਾਕਟਰ ਸਵਾਮੀ ਰਾਮ ਜੀ

ਨੇਤਰਹੀਨ ਸਾਧੂ ਕੋਲ ਜਾਣ ਤੋਂ ਬਾਅਦ, ਅਸੀਂ ਇਕ ਘੰਟਾ ਰੇਤ ਤੇ ਤੁਰ ਕੇ ਉਸ ਸਥਾਨ ਤੇ ਪਹੁੰਚੇ ਜਿਥੇ ਬੀਬੀਆਂ ਦਾ ਜਾਣਾ ਵਰਜਿਤ ਹੈ। ਇਥੇ ਪਹੁੰਚ ਕੇ ਅਸੀਂ ਬੜੀ ਸੁਹਿਰਦ ਮਿਤਰਤਾ, ਦੇਖੀ ਅਸੀਂ ਕਾਫੀ ਹਦ ਤਕ ਭਰਮਿਤ ਹੋਏ, ਇਹ ਸੀ 'ਨਾਂਗੇ ਸਾਧੂ' ਕਈ ਦਰਜਨਾਂ ਦੇ ਹਿਸਾਬ ਇਹ ਸੀ, ਉਨ੍ਹਾਂ ਦੇ ਸਰੀਰ ਸੁਆਹ ਨਾਲ ਲਿਪਤ ਤੇ ਹਰ ਸਮੇਂ ਕੋਈ ਨਾ ਕੋਈ ਪ੍ਰਾਸਚਿਤ ਕਰਦੇ ਰਹਿੰਦੇ, ਕਦੀ ਇਕ ਹੀ ਲੱਤ ਤੇ ਖੜ੍ਹੇ ਹੋ ਜਾਂਦੇ, ਕਦੀ ਇਕ ਬਾਂਹ ਬੰਨ੍ਹ ਲੈਣੀ ਜਦੋਂ ਤਕ ਸੁੱਕ ਨਾ ਜਾਏ। ਇਕ ਸੱਜਣ ਨੇ ਮੁੱਠੀ ਬੰਦ ਕਰਕੇ ਬਾਂਹ ਸਿਰ ਦੇ ਉਪਰ ਬੰਨ੍ਹੀ ਹੋਈ ਸੀ, ਨਹੁੰ ਮੁੱਠ ਦੇ ਵਿਚੋਂ ਨਿਕਲ ਕੇ ਸਾਰੇ ਪਾਸੇ ਗਏ ਹੋਏ ਸਨ, ਪੁੱਛਣ ਤੇ ਪਤਾ ਲੱਗਾ ਇਨ੍ਹਾਂ ਨੇ ਇਹ ਬਾਂਹ ਪਿਛਲੇ ਬਾਰ੍ਹਾਂ ਸਾਲ ਤੋਂ ਇਸ ਤਰ੍ਹਾਂ ਬੰਨ੍ਹੀ ਹੋਈ ਹੈ, ਇਹ ਸੰਸਾਰ ਦੇ ਪਾਪਾਂ ਦਾ ਪਸ਼ਚਾਤਾਪ ਕਰ ਰਹੇ ਹਨ। ਬਹੁਤ ਸਾਰੇ ਸਾਧੂ ਮੌਨ ਵਿਚ ਸੀ, ਕਈ ਸਾਲਾਂ ਤੋਂ ਉਹ ਬੋਲੇ ਹੀ ਨਹੀਂ, ਇਨ੍ਹਾਂ ਸਭ ਨੇ ਬਹੁਤ ਹੀ ਕਠੋਰ ਤਪੱਸਿਆ ਦਾ ਮਾਰਗ ਚੁਣਿਆ ਸੀ, ਸੰਸਾਰ ਨੂੰ ਤ੍ਰਿਸਕਾਰਿਆ ਸੀ ਤੇ ਘੋਰ ਪਸ਼ਚਾਤਾਪ ਕਰਕੇ 'ਆਤਮ ਮਾਰਗ' ਤੇ ਚੱਲਣਾ ਚਾਹਿਆ ਹੈ, ਉਨ੍ਹਾਂ ਦੀ ਆਗਿਆ ਲੈ ਕੇ ਮੈਂ ਕੁਝ ਕੁ ਫੋਟੋ ਲਈਆਂ, ਪਰ ਮੈਨੂੰ ਇਹ ਸਮਝ ਨਹੀਂ ਆਈ ਮੈਂ ਇਨ੍ਹਾਂ ਦਾ ਕੀ ਕਰਾਂ। ਮੈਨੂੰ ਇਹ ਜ਼ਰੂਰ ਮਹਿਸੂਸ ਹੋਇਆ ਕਿ ਜੇ ਉਹ ਯੋਗ ਵਿਚ ਵਿਸ਼ਵਾਸ਼ ਰੱਖਦੇ ਹਨ ਇਹ ਯੋਗ ਦਾ ਰਸਤਾ ਨਹੀਂ ਹੈ।

ਜਦੋਂ ਅਸੀਂ ਉਥੋਂ ਚੱਲੇ, ਦੁਪਹਿਰ ਹੋ ਚੁੱਕੀ ਸੀ, ਅਸੀਂ ਬਿਨਾਂ ਕੁਝ ਖਾਧੇ ਪੀਤੇ ਹਾਲੇ ਤੁਰੀ ਜਾ ਰਹੇ ਸੀ। ਮੈਂ ਗਰਮੀ ਨਾਲ ਬੇਹਾਲ ਹੋ ਰਿਹਾ ਸੀ, ਠੰਢੀ ਬਰਫ ਵਿਚ ਲੱਗੀ, ਸੋਢੇ ਦੀ ਬੋਤਲ ਦੀ ਲੋੜ ਮਹਿਸੂਸ ਕਰ ਰਿਹਾ ਸੀ ਤੇ ਨਾਲ ਹੀ ਠੰਢੇ ਪਾਣੀ ਨਾਲ ਇਸ਼ਨਾਨ ਲਈ ਮੈਂ ਬਹੁਤ ਹੀ ਬੇਚੈਨ ਸੀ। ਐਨੀ ਦੇਰ ਵਿਚ ਸਾਡਾ ਗਾਈਡ ਦੌੜਿਆ ਆਇਆ ਤੇ ਕਹਿਣ ਲੱਗਾ ਕਿ ਸਾਨੂੰ ਇਕ ਹੋਰ ਸਾਧੂ ਨੂੰ ਮਿਲਣ ਲਈ ਬੁਲਾਇਆ ਗਿਆ ਹੈ। ਬਹੁਤ ਅੱਛੇ ਮੈਂ ਕਿਹਾ, ਮੈਂ ਕਿਹਾ ਲਓ ਐਨੀ ਗਰਮੀ ਵਿਚ ਅਸੀਂ ਹਾਲੇ ਇਕ ਹੋਰ ਸਾਧੂ ਨੂੰ ਵੀ ਮਿਲਣਾ ਹੈ। ਮੈਂ ਐਨਾ ਥੱਕ ਚੁੱਕਾ ਸੀ ਕਿ ਮੈਂ ਤੰਬੂ ਵਿਚ ਆ ਕੇ ਆਰਾਮ ਕਰਨਾ ਚਾਹੁੰਦਾ ਸੀ ਪਰ ਮੈਂ ਰਸਤਾ ਨਹੀਂ ਲੱਭ ਸਕਦਾ ਸੀ। ਜਦੋਂ ਇਹ ਦੱਸਿਆ ਗਿਆ ਕਿ ਇਹ ਸਾਧੂ ਇਕ ਚੀੜ ਦੀ ਝੌਂਪੜੀ ਵਿਚ ਰਹਿੰਦੇ ਹਨ ਇਹ ਨਦੀ ਦੇ ਕੰਢੇ ਤੇ ਹੈ, ਮੈਂ ਸਮਝ ਗਿਆ, ਹਾਲੇ ਸਾਨੂੰ ਹੋਰ ਤੁਰਨਾ ਪਵੇਗਾ ਸੋ ਮੈਂ ਪਿਛੇ ਪਿਛੇ ਹੋ ਗਿਆ।

ਕਾਫੀ ਤੁਰਨ ਤੋਂ ਬਾਅਦ ਸਾਨੂੰ ਉਹ ਯੋਗੀ ਦੀ ਝੌਂਪੜੀ ਵਿਚ ਜੀ ਆਇਆਂ ਕਿਹਾ ਗਿਆ। ਉਥੇ ਸੈਂਕੜੇ ਹੀ ਸ਼ਰਧਾਲੂ ਅਜਿਹੇ ਸੀ ਤੇ ਝੌਂਪੜੀ ਨੂੰ ਘੇਰਿਆ ਹੋਇਆ ਸੀ, ਮੈਂ ਬਾਂਸ ਦੀ ਪੌੜੀ ਨਾਲ ਢਾਸਣਾ ਲਗਾ ਕੇ ਖੜ੍ਹਾ ਹੋ ਗਿਆ, ਗਾਈਡ ਨੇ ਬਾਹਰੋਂ ਜ਼ੋਰ ਦੀ ਕਿਹਾ ਕਿ ਅਸੀਂ ਸਵਾਮੀ ਰਾਮ ਦੇ ਸ਼ਿਸ਼ ਹਾਂ, ਇਹ ਸੁਣ ਕੇ ਝੌਂਪੜੀ ਵਿਚ ਹਲਚਲ ਮੱਚ ਗਈ। ਅਚਾਨਕ ਹੀ ਇਕ ਝੁਰੜੀਆਂ ਵਾਲੀ ਕਾਲੀ ਹੱਡੀਆਂ ਹੀ ਹੱਡੀਆਂ ਦੀ ਬਾਂਹ ਅੰਦਰੋਂ ਝੌਂਪੜੀ ਵਿਚੋਂ ਸਾਧੂ ਨੇ ਕੱਢੀ, ਫੇਰ ਛੋਟਾ ਜਿਹਾ ਦਾੜ੍ਹੀ ਵਾਲਾ ਚਿਹਰਾ ਬਾਹਰ ਨਿਕਲਿਆ, ਸਾਧੂ ਨੇ ਹੇਠਾਂ ਦੇਖਿਆ ਉਨ੍ਹਾਂ ਦੀ ਨਿਗ੍ਹਾ ਸਿੱਧੀ ਮੇਰੇ ਉਤੇ ਪਈ, ਅਸੀਂ ਇਕ ਦੂਸਰੇ ਵਲ ਦੇਖਿਆ ਇਕ ਦੂਸਰੇ ਨਾਲ ਅੱਖਾਂ ਮਿਲੀਆਂ, ਕੋਈ 20 ਸੈਕਿੰਡ ਅਸੀਂ ਇਸੇ ਤਰ੍ਹਾਂ ਦੇਖਦੇ ਰਹੇ ਫੇਰ ਮੈਂ ਆਪਣਾ ਸਿਰ ਝੁਕਾਇਆ ਤੇ ਨਮਸਕਾਰ ਕੀਤੀ।

ਤੁਸੀਂ ਜਾਣੇ ਪਹਿਚਾਣੇ ਲਗਦੇ ਹੋ, ਮੈਂ ਕਾਫੀ ਹੈਰਾਨ ਸੀ, ਮੈਂ ਉਨ੍ਹਾਂ ਦੀ ਫੋਟੋ ਖਿੱਚੀ। ਉਨ੍ਹਾਂ ਨੇ ਸਾਰੇ ਬਾਕੀ ਦੇ ਗਰੁੱਪ ਨੂੰ ਦੇਖਿਆ, ਉਨ੍ਹਾਂ ਨੇ ਥੋੜ੍ਹੀ ਦੇਰ ਲਈ ਪ੍ਰਵਚਨ ਕੀਤੇ, ਉਨ੍ਹਾਂ ਨੇ ਕਿਹਾ ਕਿ ਆਪਣੇ ਆਪ ਨੂੰ ਸ਼ੁਧ ਕਰਨ ਲਈ ਸਾਧਨਾ ਬਹੁਤ ਜ਼ਰੂਰੀ ਹੈ, ਸਾਨੂੰ ਧਿਆਨ ਕਰਨ ਲਈ ਖਿੱਚ ਹੋਣੀ ਚਾਹੀਦੀ ਹੈ, ਫੇਰ ਉਨ੍ਹਾਂ ਸਾਨੂੰ ਇਕ ਮੰਤਰ ਦਾ ਜਾਪ ਕਰਾਇਆ – 'ਸੀਤਾ ਰਾਮ'। ਰੇਤਾ ਥੱਲਿਓਂ ਤਪ ਰਿਹਾ ਸੀ ਉਤੋਂ ਕਹਿਰਾਂ ਦੀ ਸੂਰਜ ਦੀ ਗਰਮੀ ਲਗ ਰਹੀ ਸੀ, ਧੁੱਪ ਦੀ ਚਮਕ ਰੇਤੇ ਤੇ ਪੈ ਕੇ ਮੂੰਹ ਤੇ ਸੇਕ ਪਹੁੰਚਾ ਰਹੀ ਸੀ, ਮੈਂ ਗਰਮੀ ਨਾਲ ਬਹੁਤ ਹੀ ਕਾਹਲਾ ਪੈ ਰਿਹਾ ਸੀ, ਮੈਨੂੰ ਲਗ ਰਿਹਾ ਸੀ ਕਿ ਮੈਂ ਇਹ ਮੰਤਰ ਉਚਾਰਣ ਪੂਰਾ ਖਤਮ ਨਹੀਂ ਕਰ ਸਕਦਾ, ਮੈਂ ਤਾਂ ਆਪਣੀ ਗਰਮੀ, ਗਰਮੀ ਨਾਲ ਵਗਦੇ ਪਸੀਨੇ ਵਿਚ ਐਨਾ ਪਰੇਸ਼ਾਨ ਸੀ ਕਿ ਮੈਂ ਹੋਰ ਕੁਝ ਇਸ ਸਮੇਂ ਜਾਣ ਹੀ ਨਹੀਂ ਸਕਦਾ ਸੀ।

ਫੇਰ ਸੰਤ ਆਪਣੀ ਝੌਂਪੜੀ ਦੇ ਅੰਦਰ ਗਏ, ਮੈਂ ਵੀ ਝੁਕ ਕੇ ਚਲਾ ਗਿਆ, ਮੇਰੀ ਸਾਰੀ ਗਰਮੀ, ਥਕਾਵਟ, ਭੁੱਖ, ਛਿਥਾਪਣ, ਅਕੇਵਾਂ ਇਸ ਤਰ੍ਹਾਂ ਝੜ ਗਏ ਕਿ ਮੈਂ ਆਪ ਹੈਰਾਨ ਹੋ ਗਿਆ। ਮੈਂ ਸਿੱਧਾ ਖੜ੍ਹਾ ਹੋ ਗਿਆ, ਮੈਨੂੰ ਇਸ ਤਰ੍ਹਾਂ ਲੱਗਾ ਜਿਵੇਂ ਮੈਂ ਨਰੋਇਆ ਹੋ ਗਿਆ ਹੋਵਾਂ, ਮੈਂ ਕਦੀ ਥਕਿਆ ਹੀ ਨਾ ਹੋਵਾਂ, ਕਦੀ ਮੈਨੂੰ ਭੁੱਖ ਹੀ ਨਾ ਲੱਗੀ ਹੋਵੇ, ਦਿਮਾਗ ਬਿਲਕੁਲ ਸਾਰੇ ਦੂੰਦ ਤੋਂ ਬਿਨਾਂ ਹੋ ਗਿਆ, ਮਨ ਸਾਫ ਹੋ ਗਿਆ। ਮੈਂ ਜਿਹੜਾ ਕੁਝ ਦੇਰ ਪਹਿਲਾਂ ਥਕਾਵਟ, ਪਸੀਨੇ ਤੇ ਭੁੱਖ ਨਾਲ ਬੇਹਾਲ ਸੀ, ਹੁਣ ਮੈਂ ਛਲਾਂਗਾ ਮਾਰਦਾ ਆਪਣੇ ਤੰਬੂ ਵਲ ਵਾਪਸ ਜਾ ਰਿਹਾ ਸੀ, ਮੈਂ ਆਪਣੀ ਸ਼ਕਤੀ ਨੂੰ ਕਾਬੂ ਕਰਕੇ ਨਹੀਂ ਸੀ ਰੱਖ ਸਕਦਾ, ਬਾਕੀ ਸਾਰੇ ਮੇਰੀ ਅਵਸਥਾ ਨਾਲ ਨਹੀਂ ਸੀ ਸਹਿਮਤ। ਮੈਂ ਆ ਕੇ ਸਵਾਮੀ ਜੀ ਨੂੰ ਸਭ ਕੁਝ ਦੱਸ ਦਿਤਾ, ਉਹ ਮੁਸਕਰਾਏ ਤੇ ਕਹਿਣ ਲੱਗੇ, 'ਦੇਵਰਾ ਬਾਬਾ' ਜਿਹੜੇ ਕਿ 280 ਸਾਲ ਦੀ ਆਯੂ ਰਖਦੇ ਹਨ, ਉਨ੍ਹਾਂ ਨੇ ਤੈਨੂੰ ਪਿਛਲੇ ਜਨਮ ਤੋਂ ਪਹਿਚਾਣ ਕੇ ਤੈਨੂੰ ਅਸ਼ੀਰਵਾਦ ਦਿਤਾ ਹੈ।

ਜਿਵੇਂ ਹੀ ਮੈਂ ਆਪਣੇ ਕਮਰੇ ਵਿਚ ਗਿਆ, ਮੈਂ ਸੋਚਿਆ ਕਿ ਕਿਵੇਂ ਮੇਰੀਆਂ ਭਾਵਨਾਵਾਂ ਨੂੰ ਸ਼ਾਂਤ ਕੀਤਾ, ਕਿਵੇਂ ਨੇਤਰਹੀਣ ਸਾਧੂ ਜਿਹੜੇ ਦੇਖ ਸਕਦੇ ਹਨ ਸਵਾਮੀ ਜੀ ਜਿਹੜੇ ਦੂਸਰਿਆਂ ਦਾ ਦਰਦ ਜਾਣ ਲੈਂਦੇ ਹਨ ਤੇ ਸਦੀਆਂ ਦੀ ਉਮਰ ਦੇ ਸਵਾਮੀ ਜਿਹੜੇ ਤੁਹਾਨੂੰ ਹਰ ਤਰ੍ਹਾਂ ਦਾ ਆਰਾਮ ਦਾ ਧਿਆਨ ਰਖਦੇ ਹਨ।

ਸਵਾਮੀ ਜੀ ਨੇ ਪੂਰਾ ਗਰੁੱਪ ਇਕੱਠਾ ਕੀਤਾ, ਸਭ ਨੇ ਪ੍ਰਸ਼ਨਾਂ ਦਾ ਉਤਰ ਦਿਤਾ ਜੋ ਜੋ ਵੀ ਅਸੀਂ ਮੇਲੇ ਵਿਚ ਦੇਖਿਆ ਫੇਰ ਉਨ੍ਹਾਂ ਨੇ ਆਪਣੇ ਦਿਲ ਦੀ ਤਹਿ ਤੋਂ ਪ੍ਰਵਚਨ ਕੀਤੇ –

ਜੀਵਨ ਦੇ ਦੋ ਕਾਨੂੰਨ ਹਨ, ਇਕ ਹੈ ਜੀਵਨ ਨੂੰ ਸਮੇਟ ਲੈਣਾ, ਸੰਕੋਚ ਲੈਣਾ, ਸੀਮਾਬੱਧ ਕਰ ਲੈਣਾ, ਦੂਸਰਾ ਹੈ ਉਸ ਨੂੰ ਪਸਾਰ ਲੈਣਾ, ਵਿਸਥਾਰ ਕਰ ਲੈਣਾ। ਜਦੋਂ ਤੁਸੀਂ ਆਪਣੇ ਵਿਅਕਤੀਤ੍ਵ ਨੂੰ ਸੰਕੋਚ ਲੈਂਦੇ ਹੋ ਤਾਂ ਤੁਸੀਂ ਸੁਆਰਥੀ ਬਣ ਜਾਂਦੇ ਹੋ, ਤੁਸੀਂ ਵੱਧ ਨਹੀਂ ਸਕਦੇ, ਤੁਸੀਂ ਆਪਣੇ ਲਈ ਹੀ ਸੀਮਤ ਹੋ ਕੇ ਰਹਿ ਜਾਂਦੇ ਹੋ, ਤੁਸੀਂ ਕੇਵਲ ਆਪਣੀਆਂ ਇਛਾਵਾਂ ਹੀ ਪੂਰੀਆਂ ਕਰਨੀਆਂ ਚਾਹੁੰਦੇ ਹੋ, ਤੁਸੀਂ ਇਹ ਵੀ ਨਹੀਂ ਸੋਚਦੇ ਕਿ ਦੂਸਰਿਆਂ ਉਤੇ ਉਸ ਚੀਜ਼ ਦਾ ਉਸ ਗੱਲ ਦਾ ਕੀ ਅਸਰ ਪੈਂਦਾ ਹੈ, ਤੁਸੀਂ ਇਕੱਲੇ ਹੋ ਜਾਂਦੇ ਹੋ, ਉਦਾਸ ਹੋ ਜਾਂਦੇ ਹੋ, ਆਪਣੇ ਹੀ ਬਾਰੇ ਸੋਚਣਾ ਜੀਵਨ ਦੀ ਸਮੱਸਿਆ ਬਣ ਜਾਂਦੀ ਹੈ। ਪਸਾਰੇ ਨਾਲ ਵਿਸਤਾਰ ਨਾਲ ਤੁਹਾਡੀ ਸਚੇਤਨਤਾ ਵਧਦੀ ਹੈ, ਤੁਸੀਂ ਵਾਸਤਵਿਕਤਾ, ਸਤਿ ਤੋਂ ਜਾਣੂੰ ਹੁੰਦੇ ਹੋ। ਤੁਹਾਨੂੰ ਵਿਸਥਾਰ ਲਈ, ਪਸਾਰੇ ਲਈ ਹੀ ਸਦਾ ਤਿਆਰ ਰਹਿਣਾ ਚਾਹੀਦਾ ਹੈ, ਤੁਹਾਡੀ ਸੋਚ ਸ਼ਕਤੀ ਤੁਹਾਨੂੰ ਇਸ ਪਾਸੇ

ਨਹੀਂ ਲੈ ਜਾਵੇਗੀ, ਤੁਹਾਨੂੰ ਆਪਣੇ ਆਪ ਨੂੰ ਸ਼ੁਧ ਕਰਨਾ ਪਵੇਗਾ, ਐਨਾ ਪਵਿੱਤਰ ਕਰਨਾ ਪਵੇਗਾ ਕਿ ਤੁਹਾਡਾ ਅੰਤਰ, ਅੰਤਰ ਆਤਮਾ ਤੁਹਾਡੇ ਨਾਲ ਗੱਲ ਕਰ ਸਕੇ।

ਡਰਨ ਦੀ ਕੋਈ ਗੱਲ ਨਹੀਂ, ਡਰ ਤੁਹਾਡੇ ਤੋਂ ਬਾਹਰ ਨਹੀਂ ਹੋ ਸਕਦਾ, ਡਰ ਤੁਹਾਨੂੰ ਨਹੀਂ ਸਤਾ ਸਕਦਾ, ਡਰ ਤੁਹਾਡਾ ਆਪਣਾ ਹੀ ਬਣਾਇਆ ਹੋਇਆ ਹੈ। ਕਈ ਲੋਕ ਦਿਗ-ਮੰਡਲ ਨੂੰ ਛੋਟੀ ਜਿਹੀ ਖਿੜਕੀ ਵਿਚੋਂ ਦੇਖਦੇ ਹਨ ਭਾਵੇਂ ਉਹ ਕਮਰੇ ਵਿਚ ਕਿੰਨਾ ਹੀ ਤੁਰੀ ਫਿਰੀ ਜਾਣ ਪਰ ਉਹ ਮੁੜ ਕੇ ਖਿੜਕੀ ਕੋਲ ਹੀ ਆ ਜਾਂਦੇ ਹਨ। ਕਿਸ ਤਰ੍ਹਾਂ ਤੁਸੀਂ ਕਿਸੇ ਚੀਜ਼ ਨੂੰ ਦੇਖਦੇ ਹੋ ਇਹ ਬਹੁਤ ਹੀ ਮਹੱਤਵਪੂਰਨ ਗੱਲ ਹੈ; ਤੁਸੀਂ ਕੀ ਦੇਖਦੇ ਹੋ ਇਹ ਐਨਾ ਮਹੱਤਵਪੂਰਨ ਨਹੀਂ ਹੈ, ਬੀਬੀਆਂ ਦੇਖਦੀਆਂ ਹਨ, ਭਾਈ ਦੇਖਦੇ ਹਨ ਪਰ ਦੋਨਾਂ ਦੇ ਦੇਖਣ ਦਾ ਤਰੀਕਾ, ਦੇਖਣ ਦੀ ਰੁਚੀ ਵੱਖ ਵੱਖ ਹੁੰਦੀ ਹੈ। ਜਦੋਂ ਤਕ ਇਸ ਗੱਲ ਨੂੰ ਮੰਨ ਕੇ ਸਵੀਕਾਰ ਕਰਕੇ ਸਲਾਹਿਆ ਨਾ ਜਾਵੇ, ਉਸ ਨੂੰ ਮਾਨਤਾ ਨਾ ਦਿਤੀ ਜਾਵੇ, ਹੋ ਸਕਦਾ ਹੈ ਗਿਆਨ ਸੰਚਾਰ, ਆਪਸੀ ਗੱਲਬਾਤ ਵਿਚ ਕੋਈ ਬਾਧਾ ਪੈ ਜਾਵੇ, ਕੋਈ ਗਲਤਫਹਿਮੀ ਪੈਦਾ ਹੋ ਜਾਵੇ।

ਹਉਮੈਂ ਕਹਿੰਦੀ ਹੈ 'ਨਹੀਂ', ਆਪਣੇ ਆਪ ਨੂੰ ਉਚਾ ਸਮਝਦੀ ਹੈ। ਇਕ ਛੋਟੇ ਬੱਚੇ ਨੂੰ ਦੇਖੋ ਕਿਵੇਂ ਮਾਤਾ ਪਿਤਾ ਦੀਆਂ ਮਿੰਨਤਾਂ ਕਰਦਾ ਹੈ। ਇਹ ਗੱਲ ਸਿੱਖੋ ਕਿ ਹਉਮੈ ਦਾ ਦਿਖਾਵਾ ਨਹੀਂ ਕਰਨਾ, ਨਾ ਹੀ ਸਵੈ ਨੂੰ ਨਿਖੇਦਣਾ ਹੈ। ਜੀਵਨ ਨੂੰ ਸਲਾਹੁਣਾ ਹੈ, ਸਤਿਕਾਰਨਾ ਹੈ। ਜਦੋਂ ਤੁਸੀਂ ਇਹ ਜਾਣ ਜਾਂਦੇ ਹੋ ਕਿ ਪ੍ਰਮਾਤਮਾ ਸਭ ਦੇ ਅੰਦਰ ਹੈ, ਪਿਆਰ ਆਪਮੁਹਾਰੇ ਹੀ ਹਿਰਦੇ ਵਿਚ ਆ ਵਸਦਾ ਹੈ।

ਸੂਰਜ ਆਪਣੀ ਪੂਰੀ ਗਰਮੀ ਦੇ ਰਿਹਾ ਸੀ, ਹਰਿਦਵਾਰ ਬਹੁਤ ਹੀ ਜ਼ਿਆਦਾ ਗਰਮ ਹੋ ਗਿਆ ਸੀ। ਸਵਾਮੀ ਜੀ ਨੇ ਦੇਖਿਆ ਅਸੀਂ ਗਰਮੀ ਵਿਚ ਬੇਹਾਲ ਹੋ ਰਹੇ ਸੀ। ਸਵਾਮੀ ਜੀ ਨੇ ਹੁਕਮ ਕੀਤਾ, 'ਚਲੋ ਚਲੋ'। ਅਸੀਂ ਸਾਰੇ ਏਧਰ ਓਧਰ ਫਿਰ ਰਹੇ ਸੀ, ਥਰੀਸਾ ਨੇ ਸਮਝਿਆ, ਸਵਾਮੀ ਜੀ ਕਹਿ ਰਹੇ ਹਨ ਚਲੋ ਬੱਸ ਵਿਚ ਚੜ੍ਹੋ।

ਅਸੀਂ ਨਗਰ ਦੇ ਬਾਹਰ ਆ ਗਏ, ਬੜੀ ਦੂਰ ਤਕ ਤੰਬੂ ਲੱਗੇ ਹੋਏ ਸੀ। ਫੇਰ ਖਾਲੀ ਕਿਨਾਰਾ ਆ ਗਿਆ ਫੇਰ ਗੰਗਾ ਨਦੀ ਦੇ ਕੰਢੇ ਪਹੁੰਚ ਗਏ, ਅਸੀਂ ਸਾਰਿਆਂ ਨੇ ਕਪੜੇ ਉਤਾਰੇ ਤੇ ਗੰਗਾ ਵਿਚ ਕੁੱਦ ਗਏ, ਬਿਲਕੁਲ ਠੰਢੇ ਤੇ ਨਰੋਏ ਹੋ ਕੇ ਅਸੀਂ ਬਾਹਰ ਨਿਕਲੇ, ਅਸੀਂ ਐਨੀ ਦੇਰ ਪਾਣੀ ਵਿਚ ਰਹੇ ਕਿ ਸਾਨੂੰ ਚੱਕਰ ਆਉਣ ਲਗ ਪਏ।

'ਅੱਛਾ ਬੱਚਿਓ ਚਲੋ ਹੁਣ' ਇਹ ਕੜਕਦੀ ਆਵਾਜ਼ ਸਵਾਮੀ ਜੀ ਦੀ ਸੀ।

ਸਵਾਮੀ ਜੀ ਆਪਣੇ ਤੈਰਨ ਵਾਲੇ ਸੂਟ ਵਿਚ ਸਨ। ਅਨਾਭੀ ਰੰਗ ਦੇ ਸੂਟ ਉਤੇ ਜੀਨ ਦੀ ਟੋਪੀ ਜਿਹੜੀ ਉਨ੍ਹਾਂ ਨੇ ਮੇਰੇ ਸਿਰ ਤੋਂ ਉਤਾਰੀ ਸੀ, ਮਖੌਲ ਕਰਦੇ ਸਵਾਮੀ ਜੀ ਪਾਣੀ ਵਿਚ ਲੰਮੀਆਂ ਲੰਮੀਆਂ ਪਲਾਂਘਾਂ ਪੁੱਟ ਰਹੇ ਸੀ ਤੇ ਹਰ ਇਕ ਨੂੰ ਨਮਸਕਾਰ ਕਰ ਰਹੇ ਸੀ।

ਤੁਸੀਂ ਸਾਰੇ ਪਹਿਲਾਂ ਕਿਉਂ ਨਹੀਂ ਇਥੇ ਆਏ? ਸਵਾਮੀ ਜੀ ਕਹਿਣ ਲੱਗੇ ਮੈਂ ਉਡੀਕ ਰਿਹਾ ਸੀ ਕਿ ਤੁਸੀਂ ਕਦੋਂ ਆਓ ਤੇ ਇਥੇ ਆ ਕੇ ਇਹ ਕਰੋ।

ਅਮਰੀਕਨ ਰੌਲਾ ਪਾ ਰਹੇ ਸੀ, ਹੱਸ ਰਹੇ ਸੀ, ਪਾਣੀ ਸੁੱਟ ਰਹੇ ਸੀ। ਆਪਣੇ ਸਰੀਰ ਪਾਣੀ ਵਿਚ ਮੁੜ ਮੁੜ ਕੇ ਡੋਬ ਰਹੇ ਸੀ ਤਾਂ ਜੋ ਕੜਕਦੀ ਧੁੱਪ ਤੋਂ ਬਚ ਸਕਣ। ਗੰਗਾ ਦੇ ਦੂਸਰੇ ਪਾਰ ਹਾਥੀਆਂ ਦਾ ਇਕ ਝੁੰਡ ਆਰਾਮ ਕਰ ਰਿਹਾ ਸੀ। ਉਹ ਮੇਲੇ ਵਿਚ ਡਿਊਟੀ ਦੇ ਕੇ ਥੱਕੇ ਪਏ ਸੀ, ਉਹ ਪਾਣੀ ਉਛਾਲ ਰਹੇ ਸੀ ਤੇ ਆਪਣੇ ਦਾਇਰੇ ਵਿਚ ਘੁੰਮ ਰਹੇ ਸੀ, ਦੋਨੋਂ ਟੋਲੀਆਂ ਦੇ ਵਿਚ ਹਿਮਾਲੀਆ ਦਾ ਸਪੂਤ ਗੰਗਾ ਵਿਚ ਖੜ੍ਹਾ ਕਲੋਲ ਕਰ ਰਿਹਾ ਸੀ।

ਕਈ ਅਮਰੀਕਨ ਚਿਹਰਿਆਂ ਤੇ ਇਕ ਅਜੀਬ ਹੀ ਤਰ੍ਹਾਂ ਦਾ ਪ੍ਰਭਾਵ ਸੀ ਉਨ੍ਹਾਂ ਨੂੰ ਲਗ ਰਿਹਾ ਸੀ, ਕੀ ਇਹ ਸਵਾਮੀ ਜੀ ਹੀ ਤੈਰ ਰਹੇ ਹਨ? ਖੇਡ ਰਹੇ ਹਨ? ਕਲੋਲ ਕਰ ਰਹੇ ਹਨ?

ਮੈਨੂੰ ਹਾਸਾ ਆ ਗਿਆ। ਮੈਨੂੰ ਉਹ ਗੱਲ ਯਾਦ ਆ ਗਈ ਜਦੋਂ ਇਕ ਮਨੋਵਿਗਿਆਨਕ ਬੇਹੋਸ਼ ਹੋ ਗਈ, ਜਦੋਂ ਉਸ ਨੇ ਸੁਣਿਆ ਕਿ ਸਵਾਮੀ ਜੀ ਬਾਥਰੂਮ ਗਏ ਹਨ।

ਮੈਨੂੰ ਸਮਝ ਨਹੀਂ ਆਉਂਦੀ, ਅਸੀਂ ਆਪਣੇ ਆਪ ਵਡੇਰਿਆਂ ਲਈ ਕਿਉਂ ਰੂਲ ਤੇ ਕਾਨੂੰਨ ਬਣਾ ਲੈਂਦੇ ਹਾਂ। ਅਸੀਂ ਉਨ੍ਹਾਂ ਨੂੰ ਇਕ ਬੁੱਤ ਦੀ ਤਰ੍ਹਾਂ ਪੂਜਣ ਲਗ ਪੈਂਦੇ ਹਾਂ, ਉਨ੍ਹਾਂ ਨੂੰ ਇਕ ਉਚੇ ਥਾਂ ਬਿਠਾ ਲੈਂਦੇ ਹਾਂ ਤੇ ਉਨ੍ਹਾਂ ਨੂੰ ਮਨੁੱਖਤਾ ਦੇ ਗੁਣਾਂ ਤੋਂ ਪਰ੍ਹੇ ਕਰ ਦਿੰਦੇ ਹਾਂ। ਜੋ ਕੁਝ ਉਹ ਸਾਡੇ ਸਾਮ੍ਹਣੇ ਹੁੰਦੇ ਹਨ ਅਸੀਂ ਉਹ ਪਾਸੇ ਕਰ ਦਿੰਦੇ ਹਾਂ, ਉਹ ਕੀ ਹਨ, ਉਸ ਨੂੰ ਛੱਡ ਕੇ ਅਸੀਂ ਉਨ੍ਹਾਂ ਪਾਸੋਂ ਕੀ ਚਾਹੁੰਦੇ ਹਾਂ, ਉਹ ਗੱਲ ਹੀ ਅੱਗੇ ਆ ਜਾਂਦੀ ਹੈ। ਸਾਡੇ ਲਈ ਮਨੁੱਖਤਾ ਤੇ ਸਮੁੱਚੀ ਪਵਿਤਰਤਾ ਨੂੰ ਇਕ ਕਰਨਾ ਕਿਉਂ ਔਖਾ ਹੋ ਜਾਂਦਾ ਹੈ।

ਇਹ ਕੀ ਹੋਇਆ? ਉਨ੍ਹਾਂ ਨੂੰ ਕੌਣ ਲੈ ਗਿਆ? ਸਾਨੂੰ ਇਹ ਆਵਾਜ਼ਾਂ ਸੁਣਾਈ ਦਿਤੀਆਂ। ਸਵਾਮੀ ਜੀ ਗੰਗਾ ਦੇ ਵਿਚਕਾਰ ਖੜ੍ਹੇ ਇਹ ਕਹਿ ਰਹੇ ਸੀ, ਇਸ ਤਰ੍ਹਾਂ ਲਗ ਰਿਹਾ ਸੀ ਸਵਾਮੀ ਜੀ ਕੁਝ ਲੱਭ ਰਹੇ ਹਨ।

ਅਸੀਂ ਸਾਰੇ ਬੜੇ ਹੀ ਉਤਸੁਕ ਸੀ। ਉਨ੍ਹਾਂ ਦੇ ਚਿਹਰੇ ਤੇ ਕੋਈ ਸ਼ੰਕਾ ਸੀ।

ਮੇਰਾ ਤੈਰਨ ਵਾਲਾ ਸੂਟ ਗੁੰਮ ਗਿਆ ਹੈ, ਸਵਾਮੀ ਜੀ ਜ਼ੋਰ ਜ਼ੋਰ ਦੀ ਕਹਿ ਰਹੇ ਸੀ, ਕੀ ਉਸ ਨੂੰ ਲੱਭਣ ਵਿਚ ਮੇਰੀ ਮਦਦ ਕਰ ਸਕਦੇ ਹੋ? ਪਰ ਉਨ੍ਹਾਂ ਦਾ ਸੂਟ ਤੈਰਦਿਆਂ ਤੈਰਦਿਆਂ ਉਤਰ ਕੇ ਪਾਣੀ ਵਿਚ ਹੀ ਵਹਿ ਗਿਆ ਸੀ।

(ਬਾਕੀ ਪੰਨਾ 61 ਤੇ)

# ਬਿਨੁ ਗੁਰ ਮੁਕਤਿ ਨ ਹੋਵਈ

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ – ਬੀਬੀ ਦੇਵਿੰਦਰ ਕੌਰ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ-21)*

ਅਕਬਰ ਬਾਦਸ਼ਾਹ ਦੇ ਵੇਲੇ ਦੀ ਗੱਲ ਹੈ, ਉਸ ਦੇ ਨੌਂ ਰਤਨਾਂ ਵਿਚੋਂ ਇਕ ਤਾਨਸੇਨ ਸੀ। ਅਜ ਤਕ ਇਹ ਕਹਿੰਦੇ ਹਨ ਕਿ ਉਹਦੇ ਮੁਕਾਬਲੇ ਦਾ ਰਾਗੀ ਨਹੀਂ ਕੋਈ ਹੋਇਆ ਕਿਉਂਕਿ ਉਹ 'ਦੀਪਕ' ਰਾਗ ਗਾ ਕੇ ਦੀਵੇ ਜਲਾ ਦਿੰਦਾ ਸੀ। ਇਕ ਵਾਰੀ ਅਕਬਰ ਨੇ ਉਸ ਨੂੰ ਕਿਹਾ ਕਿ ਤਾਨਸੇਨ! ਭਾਰਤਵਰਸ਼ ਵਿਚ ਤੇਰਾ ਕੋਈ ਸਾਨੀ ਨਹੀਂ ਹੈ, ਤੂੰ ਇਹ ਰਾਗ ਵਿਦਿਆ ਕਿਥੋਂ ਸਿਖੀ ਹੈ? ਤੇਰਾ ਕੋਈ ਗੁਰੂ ਵੀ ਹੋਵੇਗਾ? ਤਾਨਸੇਨ ਨੇ ਕਿਹਾ, ਹਾਂ ਮਹਾਰਾਜ, ਮੇਰਾ ਗੁਰੂ ਵੀ ਹੈ ਕਿਉਂਕਿ ਗੁਰੂ ਤੋਂ ਬਿਨਾਂ ਕੋਈ ਗੱਲ ਆਇਆ ਨਹੀਂ ਕਰਦੀ, ਚਾਹੇ ਦੁਨਿਆਵੀ ਹੋਵੇ ਚਾਹੇ ਰੂਹਾਨੀ ਹੋਵੇ। ਅਕਬਰ ਕਹਿਣ ਲੱਗਾ ਕਿ ਮੈਂ ਤੇਰੇ ਗੁਰੂ ਕੋਲੋਂ ਸੁਣਨਾ ਚਾਹੁੰਦਾ ਹਾਂ। ਤਾਨਸੇਨ ਨੇ ਕਿਹਾ, ਮਹਾਰਾਜ! ਮੇਰੇ ਗੁਰੂ ਜੀ ਫਰਮਾਇਸ਼ ਦਾ ਗਾਣਾ ਨਹੀਂ ਗਾਉਂਦੇ। ਉਹ ਤਾਂ ਹਿਰਦੇ ਦਾ ਗਾਣਾ ਗਾਉਂਦੇ ਹਨ। ਪੁਛਿਆ ਕਿ ਉਹ ਕਿਵੇਂ? ਉਤਰ ਦਿਤਾ ਕਿ ਏਥੇ ਸਾਰਾ ਸੰਸਾਰ ਗਾ ਰਿਹਾ ਹੈ, ਜਿਥੇ ਇਹ ਸਵਾਲ ਕੀਤਾ ਹੈ –

ਸ੍ਰੀ ਮਾਨ ਸੰਤ ਈਸ਼ਰ ਸਿੰਘ ਜੀ, ਰਾੜਾ ਸਾਹਿਬ

***ਸੋ ਦਰੁ ਕੇਹਾ ਸੋ ਘਰੁ ਕੇਹਾ***
***ਜਿਤੁ ਬਹਿ ਸਰਬ ਸਮਾਲੇ॥*** ***ਪੰਨਾ – 6***

ਉਹਦੇ ਨਾਲ ਜਵਾਬ ਵੀ ਦੇਣਾ ਸ਼ੁਰੂ ਕਰ ਦਿਤਾ ਕਿ ਉਹ ਦਰਵਾਜ਼ਾ ਕੀਰਤਨ ਦਾ ਹੈ, ਉਹ ਕੀਰਤਨ ਸਾਰੇ ਹੀ ਕਰ ਰਹੇ ਹਨ। ਜਿਤਨੀ ਵੀ ਸ੍ਰਿਸ਼ਟੀ ਹੈ, ਸਭ ਦੇ ਅੰਦਰ ਨਾਦ ਹੋ ਰਿਹਾ ਹੈ, ਪਾਣੀ ਨਾਦ ਕਰ ਰਿਹਾ ਹੈ, ਧਰਤੀ ਨਾਦ ਕਰ ਰਹੀ ਹੈ, ਅੱਗ ਨਾਦ ਕਰ ਰਹੀ ਹੈ, ਦੇਵੀਆਂ, ਦੇਵਤੇ, ਚਿਤਰ ਗੁਪਤ, ਧਰਮਰਾਜ, ਦਰਖਤ ਆਦਿ ਸਾਰੀ ਕੁਦਰਤ ਨਾਦ ਕਰ ਰਹੀ ਹੈ ਉਹਦੇ ਵਿਚ ਸਾਰੀ ਪੂਰੀ ਮਸਤ ਹੈ। ਮਹਾਰਾਜ ਨੇ ਦੱਸ ਦਿਤਾ ਕਿ ਉਹਦਾ ਰਸਤਾ ਨਾਦ ਦਾ ਹੈ, ਸ਼ਬਦ ਦਾ ਹੈ, ਹਰ ਬੰਦਾ ਗਾਉਂਦਾ ਹੈ, ਸਾਰੀ ਕਾਇਨਾਤ ਗਾਉਂਦੀ ਹੈ। ਸਵੇਰ ਵੇਲੇ ਪੰਛੀ ਗਾਉਂਦੇ ਹਨ, ਧਿਆਨ ਨਾਲ ਕਦੀ ਸੁਣੋ। ਉਹ ਕਿਸੇ ਫੁਰਮਾਇਸ਼ ਤੇ ਨਹੀਂ ਗਾਉਂਦੇ, ਅੰਦਰੋਂ ਹਿਰਦੇ ਤੋਂ ਖੁਸ਼ੀ ਨਾਲ ਗਾ ਰਹੇ ਹਨ। ਰਾਤ ਖਤਮ ਹੋ ਗਈ, ਦਿਨ ਆ ਗਿਆ, ਹੁਣ ਅਸੀਂ ਚੋਗਾ ਚੁਗਾਂਗੇ। ਉਹਨਾਂ ਦੇ ਅੰਦਰ ਖੁਸ਼ੀ ਆਉਂਦੀ ਹੈ, ਫਿਰ ਖੁਸ਼ੀ ਵਿਚ ਗਾਉਂਦੇ ਹਨ। ਕੋਇਲ ਨੂੰ ਕਹੋ, ਤੂੰ ਗਾ ਦੇ। ਕਦੀ ਨਹੀਂ ਗਾਏਗੀ। ਕੀਰਤਨ ਜੋ ਹੈ, ਉਹ ਹਿਰਦੇ ਦੀ ਕੂਕ ਹੈ, ਜੋ ਹਿਰਦੇ ਤੋਂ ਗਾਉਂਦਾ ਹੈ, ਉਸਦਾ ਅਸਰ ਹੈ। ਜੇ ਕੋਈ ਉਤੋਂ ਉਤੋਂ ਗਾਉਂਦਾ ਹੈ, ਉਸਦਾ ਕੋਈ ਅਸਰ ਨਹੀਂ ਹੁੰਦਾ। ਜੋ ਗਿਣਤੀਆਂ ਮਿਣਤੀਆਂ ਕਰਕੇ ਗਾਉਂਦਾ ਹੈ ਉਸਦਾ ਬਹੁਤ ਸੀਮਤ ਅਸਰ ਹੋਇਆ ਕਰਦਾ ਹੈ।

ਸੋ ਤਾਨਸੇਨ ਨੇ ਬੇਨਤੀ ਕੀਤੀ, ਬਾਦਸ਼ਾਹ ਸਲਾਮਤ! ਮੇਰੇ ਗੁਰੂ ਫਰਮਾਇਸ਼ ਤੇ ਨਹੀਂ ਗਾਉਂਦੇ। ਅਕਬਰ ਨੇ ਪੁਛਿਆ ਕਿ ਮੈਂ ਉਹਨਾਂ ਨੂੰ ਕਿਸ ਤਰ੍ਹਾਂ ਸੁਣਾਂ? ਦਸਿਆ ਕਿ ਮੇਰੇ ਗੁਰੂ ਝੌਂਪੜੀ ਵਿਚ ਜਮਨਾ ਦੇ ਕੰਢੇ ਰਹਿੰਦੇ ਹਨ। ਉਹ ਅੰਮ੍ਰਿਤ ਵੇਲੇ ਉਠਦੇ ਹਨ ਤੇ ਵਜਦ ਵਿਚ ਗਾਉਂਦੇ ਹਨ। ਜੇ ਸੁਣਨਾ ਹੈ ਤਾਂ ਆਪਾਂ ਛੁਪ ਕੇ ਸੁਣਾਂਗੇ। ਅਕਬਰ ਤੇ ਤਾਨਸੇਨ ਦੋਨੋਂ ਹਨ੍ਹੇਰੇ ਵਿਚ ਹੀ ਚਲੇ ਗਏ ਤੇ ਛੁਪ ਕੇ ਬੈਠ ਗਏ। ਤਾਨਸੇਨ ਦਾ ਗੁਰੂ ਅੰਮ੍ਰਿਤ ਵੇਲੇ ਤਿੰਨ ਵਜੇ ਉਠਿਆ ਤੇ ਸਾਜ ਸ਼ੁਰੂ ਕੀਤਾ ਆਤਮਾ ਦਾ, ਤੇ ਗਾਉਣਾ ਸ਼ੁਰੂ ਕਰ ਦਿੱਤਾ। ਸ਼ਬਦ ਦੀ ਧੁਨ ਉਠੀ ਤੇ ਅਕਬਰ ਦੇ ਹਿਰਦੇ ਵਿਚੋਂ ਲੰਘ ਗਈ ਤੇ ਅਕਬਰ ਰੋਣ ਲਗ ਪਿਆ। ਰੋਈ ਜਾਂਦਾ ਹੈ ਤੇ ਸੋਚਦਾ ਹੈ ਕਿ ਮੈਨੂੰ ਕੀ ਹੋ ਗਿਆ? ਮੇਰੇ ਤੇ ਇਹ ਅਸਰ ਕਿਵੇਂ ਹੋ ਗਿਆ? ਸੋਝੀ ਆ ਗਈ ਤੇ ਰਾਜਸੀ ਬਿਰਤੀ ਖਤਮ ਕਰ ਦਿਤੀ, ਰੂਹਾਨੀ ਬਿਰਤੀ ਵਿਚ ਚਲਾ ਗਿਆ। ਕੀਰਤਨ ਖਤਮ ਹੋ ਗਿਆ, ਗਾਉਣਾ ਬੰਦ ਹੋ ਗਿਆ। ਅਕਬਰ ਨੇ ਵਾਪਸ ਜਾਣ ਦਾ ਇਸ਼ਾਰਾ ਕੀਤਾ ਤੇ ਰਸਤੇ ਵਿਚ ਬੋਲਿਆ ਨਹੀਂ, ਸਾਰਾ ਦਿਨ ਨਹੀਂ ਬੋਲਿਆ, ਰਾਤ ਪੈ ਗਈ ਫੇਰ ਵੀ ਨਾ ਬੋਲਿਆ।

ਕਿਸੇ ਨਾਲ ਨਹੀਂ ਬੋਲਦਾ, ਦੂਸਰਾ ਦਿਨ ਆ ਗਿਆ। ਤਾਨਸੇਨ ਅਕਬਰ ਕੋਲ ਗਿਆ ਤੇ ਪੁਛਿਆ, ਬਾਦਸ਼ਾਹ ਸਲਾਮਤ! ਕੀ ਗੱਲ ਹੋ ਗਈ? ਕਿਸੇ ਨਾਲ ਨਾਰਾਜ਼ਗੀ ਹੋ ਗਈ? ਆਪ ਕਲ ਤੋਂ ਬੋਲੇ ਨਹੀਂ, ਦਰਬਾਰ ਵਿਚ ਵੀ ਨਹੀਂ ਆਏ। ਆਪ ਕ੍ਰਿਪਾ ਕਰਕੇ ਦਸੋ ਤਾਂ ਸਹੀ। ਕਹਿਣ ਲਗਾ, ਤਾਨਸੇਨ! ਮੈਂ ਕੀ ਦਸਾਂ, ਪਰ ਤੈਨੂੰ ਐਨਾ ਦਸ ਦਿੰਦਾ ਹਾਂ ਕਿ ਤੂੰ ਅਜੇ ਆਪਣੇ ਗੁਰੂ ਦੇ ਪਾ ਪਾਸਕੂ ਵੀ ਨਹੀਂ ਹੈਗਾ। ਇਹਦਾ ਕਾਰਨ ਮੈਂ ਸਮਝ ਨਹੀਂ ਸਕਿਆ। ਤਾਨਸੇਨ ਨੇ ਕਿਹਾ, ਮੈਂ ਆਪ ਨੂੰ ਦਸਦਾ ਹਾਂ ਕਿ ਗਾਉਂਦਾ ਮੈਂ ਵੀ ਹਾਂ। ਸਾਜ ਮੇਰੇ ਉਹਦੇ ਨਾਲੋਂ ਵੀ ਵਧੀਆ ਹਨ, ਗਲਾ ਵੀ ਮੇਰਾ ਮੇਰੇ ਗੁਰੂ ਨਾਲੋਂ ਵਧੀਆ ਹੈ। ਪਰ ਫਰਕ ਇਤਨਾ ਹੈ ਕਿ ਮੈਂ ਤੁਹਾਡੀ ਫਰਮਾਇਸ਼ ਤੇ ਪੈਸੇ ਵਾਸਤੇ ਗਾਉਂਦਾ ਹਾਂ, ਰੋਜ਼ੀ ਵਾਸਤੇ ਗਾਉਂਦਾ ਹਾਂ, ਆਤਮ ਕਲਿਆਣ ਵਾਸਤੇ ਨਹੀਂ ਗਾਉਂਦਾ। ਮੇਰੇ ਮਨ ਵਿਚ ਮਾਇਆ ਦਾ ਵਾਸਾ ਹੈ। ਸੋ ਮੇਰੇ ਗਾਉਣ ਪਿਛੇ ਕੋਈ ਸ਼ਕਤੀ ਨਹੀਂ ਹੈ। ਕੇਵਲ ਮੇਰੇ ਕੋਲ ਕਲਾ ਹੈ, ਮੇਰੇ ਕੋਲ ਹਿਰਦਾ ਨਹੀਂ ਹੈ। ਜਦੋਂ ਹਿਰਦੇ ਤੋਂ ਬਗੈਰ ਗਾਇਆ ਜਾਏਗਾ, ਕੋਈ ਅਸਰ ਨਹੀਂ ਕਰੇਗਾ। ਕੋਈ ਜਿੰਨੀ ਹੀ ਉਚੀ ਬਾਣੀ ਗਾਵੇ, ਜੇਕਰ ਗਾਉਣ ਵਾਲਾ ਬਾਣੀ ਦੇ ਨਾਲ ਨਹੀਂ ਰਲਿਆ ਤੇ ਉਸਦੇ ਹਿਰਦੇ ਦੀ ਤਾਰ ਉਸ ਬਾਣੀ ਨਾਲ ਨਹੀਂ ਜੁੜੀ ਤਾਂ ਉਸਦਾ ਅਸਰ ਨਹੀਂ ਹੁੰਦਾ। ਓਹੀ ਸ਼ਬਦ ਹਨ ਓਹੀ ਬਾਣੀ ਹੈ ਪਰ ਅਸੀਂ ਪਸ਼ੂ ਬਿਰਤੀ ਤੋਂ ਉਠ ਨਹੀਂ ਸਕਦੇ। ਗੁਰਦੁਆਰੇ ਜਾਵਾਂਗੇ, ਕੀਰਤਨ ਸੁਣਾਂਗੇ ਪਰ ਫੇਰ ਉਥੇ ਦੇ ਉਥੇ ਹੀ ਰਹਾਂਗੇ, ਸਾਡੇ ਤੇ ਅਸਰ ਨਾ ਹੋ ਸਕਿਆ, ਉਹ ਤਾਸੀਰ ਨਾ ਹੋਈ। ਸ਼ਬਦ ਵਿਚ ਕੋਈ ਦੋਸ਼ ਨਹੀਂ ਹੈ, ਗਾਉਣ ਵਾਲੇ ਵਿਚ ਦੋਸ਼ ਹੈ, ਉਹ ਆਤਮਕ ਗਾਉਣਾ ਨਹੀਂ ਗਾ ਰਿਹਾ।

ਸੰਤ ਮਹਾਰਾਜ ਸ਼ਬਦ ਪੜ੍ਹਦੇ ਸੀ, 19 ਸੈਕਟਰ, ਚੰਡੀਗੜ੍ਹ ਦੇ ਅੰਦਰ। ਇਕ ਹਿੰਦੂ ਫੈਮਲੀ ਦੀ ਇਕ ਮਾਈ ਸੀ, ਉਹ ਉਪਰਲੀ ਮੰਜ਼ਲ ਵਿਚ ਰਹਿੰਦੀ ਸੀ, ਉਸ ਦੇ ਕੰਨ ਵਿਚ ਆਵਾਜ਼ ਪਹੁੰਚੀ। ਅੱਖਾਂ ਤੋਂ ਦਿਸਦਾ ਨਹੀਂ, ਕਹਿਣ ਲੱਗੀ, ਬੇਟਾ! ਇਹ ਕੌਣ ਗਾ ਰਿਹਾ ਹੈ, ਆਵਾਜ਼ ਕਿਥੋਂ ਆ ਰਹੀ ਹੈ? ਕਹਿਣ ਲੱਗਾ ਇਹ ਆਵਾਜ਼ ਸਿੱਖਾਂ ਦੇ ਗੁਰਦਵਾਰੇ ਵਿਚੋਂ ਆ ਰਹੀ ਹੈ। ਮਾਤਾ ਕਹਿਣ ਲੱਗੀ, ਪੁੱਤਰ ਮੈਂ ਕਦੀ ਫਰਮੈਸ਼ ਨਹੀਂ ਪਾਈ। ਕੀ ਤੂੰ ਮੈਨੂੰ ਉਥੇ ਲਿਜਾ ਸਕਦਾ ਹੈਂ? ਪੁੱਤਰ ਕਹਿਣ ਲੱਗਿਆ, ਮਾਂ! ਤੂੰ ਸਿਖਾਂ ਦੇ ਗੁਰਦੁਆਰੇ ਵਿਚ ਕੀ ਕਰਨਾ ਹੈ, ਤੈਨੂੰ ਮੰਦਰ ਲੈ ਜਾਵਾਂਗਾ। ਮਾਤਾ ਨੇ ਕਿਹਾ, ਮੇਰੇ ਅੰਦਰ ਇਹ ਸੁਣ ਕੇ ਕੋਈ ਐਸੀ ਖਿਚ ਪੈਦਾ ਹੋ ਰਹੀ ਹੈ, ਜੇ ਮੈਨੂੰ ਦਿਸਦਾ ਹੁੰਦਾ ਤਾਂ ਮੈਂ ਆਪੇ ਚਲੀ ਜਾਂਦੀ। ਪਰ ਹੁਣ ਹਨ੍ਹੇਰਾ ਹੈ, ਆਵਾਜ਼ ਦੀ ਸੇਧ ਵਿਚ ਤਾਂ ਮੈਂ ਤੁਰ ਜਾਵਾਂਗੀ, ਪਰ ਹੋ ਸਕਦਾ ਹੈ ਕਿ ਮੈਂ ਨਾ ਪਹੁੰਚ ਸਕਾਂ, ਤੂੰ ਮੈਨੂੰ ਲੈ ਚਲ। ਪੁੱਤਰ ਨੇ ਮਾਤਾ ਨੂੰ ਸਾਈਕਲ ਦੇ ਪਿਛੇ ਬਿਠਾਇਆ ਤੇ 19 ਸੈਕਟਰ ਦੇ ਗੁਰਦੁਆਰੇ ਦੇ ਬਾਹਰ ਸਕੂਲ ਵਿਚ ਆ ਕੇ ਬੈਠ ਗਿਆ। ਮਾਈ ਰੋਂਦੀ ਹੀ ਰਹੀ। ਪੁੱਤਰ ਕਹਿਣ ਲੱਗਾ ਕਿ ਮੈਂ ਵੀ ਰੋਂਦਾ ਹੀ ਰਿਹਾ। ਇਹ ਸ਼ਬਦ ਆ ਰਿਹਾ ਸੀ –

***ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ,***
***ਕਿਰਪਾ ਕਰਕੇ ਮੇਲ ਲੈ ਗੁਰਾ –2, 2.***

ਉਸ ਸ਼ਬਦ ਨੇ ਅੰਦਰ ਬਾਣ ਮਾਰ ਦਿੱਤਾ, ਅੰਦਰੋਂ ਦੀ ਲੰਘ ਗਿਆ।

ਅਗਲੇ ਦਿਨ ਉਹ ਮੈਨੂੰ ਦੱਸਣ ਲੱਗਾ ਕਿ ਏਥੇ ਇਕ ਮਹਾਤਮਾ ਆਏ ਹੋਏ ਹਨ, ਤੁਸੀਂ ਜਾ ਕੇ ਉਹਨਾਂ ਦਾ ਕੀਰਤਨ ਜ਼ਰੂਰ ਸੁਣੋ। ਸਾਰੀ ਵਿਥਿਆ ਦੱਸੀ, ਕਹਿਣ ਲੱਗਾ, ਕੱਲ ਦਾ ਸੁਣਦੇ ਸਾਰ ਮੈਨੂੰ ਕੁਝ ਹੋ ਗਿਆ ਹੈ। ਇਕ ਹੋਰ ਸੋਝੀ ਵਾਲਾ ਭਲਾਮਾਣਸ ਮੈਨੂੰ ਮਿਲਿਆ, ਕਹਿਣ ਲੱਗਾ ਕਿ 19 ਸੈਕਟਰ ਇਕ ਮਹਾਤਮਾ ਆਏ ਹੋਏ ਹਨ। ਕੀਰਤਨ ਹੋ ਰਿਹਾ ਸੀ, ਅਸੀਂ 60 ਜਾਂ 70 ਹਿੰਦੂ ਲੋਕ ਸਕੂਲ ਦੇ ਗਰਾਊਂਡ ਵਿਚ ਬੈਠੇ ਸਾਂ। ਕਹਿਣ ਲੱਗਾ ਕਿ ਮੇਰੇ ਗੁਰੂ ਨੇ ਇਕ ਗੱਲ ਦੱਸੀ ਹੋਈ ਸੀ ਕਿ ਕਿਸੇ ਕਿਸੇ ਮਹਾਂਪੁਰਸ਼ ਦੀ ਆਵਾਜ਼ ਵਿਚ ਵਾਈਬਰੇਸ਼ਨ, ਰੇਡੀਏਸ਼ਨ ਹੋਇਆ ਕਰਦੀ ਹੈ, ਉਹ ਅੰਦਰ ਦੀ ਲੰਘ ਜਾਂਦੀ ਹੈ। ਕਹਿਣ ਲੱਗਾ ਕਿ ਮੈਂ ਮਹਾਂਪੁਰਸ਼ਾਂ ਦਾ ਕੀਰਤਨ ਸੁਣਿਆ, ਮੇਰੇ ਅੰਦਰ ਦੀ ਲੰਘ ਗਿਆ, ਮੈਂ ਭੁਲਦਾ ਨਹੀਂ। ਮੇਰੇ ਅੰਦਰ ਉਹ ਆਵਾਜ਼ ਗੂੰਜ ਰਹੀ ਹੈ, ਜੇ ਬਾਥਰੂਮ ਵਿਚ ਜਾਂਦਾ ਹਾਂ ਤਾਂ ਵੀ ਆਵਾਜ਼ ਮੇਰੇ ਨਾਲ ਹੈ। ਜੇਕਰ ਭਜਨ ਕਰਨ ਲਗਦਾ ਹਾਂ ਤਾਂ ਵੀ ਉਹ ਆਵਾਜ਼ ਮੇਰੇ ਨਾਲ ਹੈ। ਏਥੇ ਮੈਂ ਸੰਤ ਮਹਾਰਾਜ ਰਾੜੇ ਵਾਲਿਆਂ ਦੀ ਬਾਤ ਕਰ ਰਿਹਾ ਹਾਂ। ਉਹਨਾਂ ਦੀ ਆਵਾਜ਼ ਸੁਣਦਿਆਂ ਸਾਰ ਹੀ ਆਦਮੀ ਵਿਚ ਬਦਲਾਵ ਆਉਣਾ ਸ਼ੁਰੂ ਹੋ ਜਾਂਦਾ ਸੀ। ਸੰਤ ਮਹਾਰਾਜ ਮਸਤੂਆਣੇ ਵਾਲੇ ਸ਼ਬਦ ਪੜ੍ਹਿਆ ਕਰਦੇ ਸਨ ਉਹ ਪੜ੍ਹਦੇ ਪੜ੍ਹਦੇ ਦੀ ਆਦਮੀ ਦੀ ਬਿਰਤੀ ਹਿਲਾ ਦਿੰਦੇ ਸਨ। ਸੰਤ ਤੇਜਾ ਸਿੰਘ ਜੀ, ਜੋ ਕਿ ਡਬਲ ਐਮ.ਏ. ਸਨ, ਆਪ ਨੇ ਲਿਖਿਆ ਹੈ ਕਿ ਉਹ ਪਹਿਲਾਂ ਨੁਕਤਾਚੀਨ ਹੋਇਆ ਕਰਦਾ ਸੀ, ਰੱਬ ਨੂੰ ਨਹੀਂ ਸੀ ਮੰਨਦਾ, ਮੈਂ ਬੜੇ ਸਵਾਲ ਲਿਖੇ। ਦਰਬਾਰ ਸਾਹਿਬ ਪਰਕਰਮਾਂ ਵਿਚ ਕੀਰਤਨ ਹੋ ਰਿਹਾ ਸੀ। ਸੰਤ ਮਹਾਰਾਜ ਸਿਧੇ ਸ਼ਬਦ ਪੜ੍ਹ ਰਹੇ ਸੀ, ਸਾਜ ਵਜ ਰਹੇ ਸੀ। ਮਹਾਰਾਜ ਦੀ ਤਾਬਿਆਂ ਬੈਠ ਕੇ ਕੱਲੇ ਹੀ ਪੜ੍ਹ ਰਹੇ ਸੀ। ਮੈਂ ਆਪਣੇ ਅੰਦਰੋਂ ਜਿਹੜਾ ਵੀ ਸਵਾਲ ਕਰਦਾ, ਉਸੇ ਵਕਤ ਹੀ ਉਸਦਾ ਜਵਾਬ ਆ ਜਾਂਦਾ। ਅਖੀਰ ਮੈਂ ਉਠ ਕੇ ਖੜ੍ਹਾ ਹੋ ਕੇ ਰੋਣ ਲੱਗ ਪਿਆ, ਉਥੇ ਖੜ੍ਹਾ ਹੀ ਬਦਲ ਗਿਆ। ਬਦਲਿਆ ਕਿੰਨਾ ਕਿ ਉਥੇ ਹੀ ਪ੍ਰੋਫੈਸਰੀ ਵੀ ਛੱਡ ਦਿਤੀ, ਘਰ ਵੀ ਛੱਡ ਦਿਤਾ, ਚੋਲਾ ਪਾ ਲਿਆ, ਸਾਧੂ ਬਣ ਗਿਆ। ਸੋ ਸਾਧ ਸੰਗਤ ਜੀ! ਇਹੀ ਫਰਕ ਹੋਇਆ ਕਰਦਾ ਹੈ। ਉਹੀ ਕੀਰਤਨ ਸਾਡੇ ਅੰਦਰ ਚਲਦਾ ਹੈ ਲੇਕਿਨ ਅਸੀਂ ਉਸ ਨੂੰ ਸੁਣ ਨਹੀਂ ਰਹੇ। ਉਸ ਨੂੰ ਨਾਮ ਦੀ ਧੁਨ ਕਹਿੰਦੇ ਹਨ। ਜੇਕਰ ਨਾਮ ਧੁਨ ਜਾਗ ਪਵੇ ਤਾਂ ਸਾਰੇ ਔਗੁਣ ਬਾਅਦ ਵਿਚ ਬਦਲ ਜਾਂਦੇ ਹਨ।

***ਸਤਿਗੁਰ ਸਬਦਿ ਕਰੋਧੁ ਜਲਾਵੈ॥ ਪੰਨਾ - 411***

ਕ੍ਰੋਧੀ ਨੂੰ ਠੀਕ ਕਰਨ ਦਾ ਹੋਰ ਕੋਈ ਤਰੀਕਾ ਨਹੀਂ, ਜੇਕਰ ਅੰਦਰ ਗੁਰੂ ਦਾ ਸ਼ਬਦ ਜਾਗ ਪਵੇ ਤਾਂ ਕ੍ਰੋਧ ਦਾ ਖਾਤਮਾ ਹੋ ਜਾਂਦਾ ਹੈ। ਕਾਮ ਨੂੰ ਨਾਸ਼ ਕਰਨ ਵਾਲਾ ਗੁਰੂ ਦਾ ਸ਼ਬਦ ਹੈ। ਏਥੇ ਅਸੀਂ ਭੁਲ ਜਾਂਦੇ ਹਾਂ ਕਿ ਗੁਰਬਾਣੀ ਦਾ ਸ਼ਬਦ ਹੈ; ਨਾ, ਏਥੇ ਤਾਂ ਇਕੋ ਹੀ ਸ਼ਬਦ ਹੈ -

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ***
***ਬਾਹੁੜਿ ਜਨਮਿ ਨ ਆਵਾ॥ ਪੰਨਾ - 795***

ਬਾਣੀ ਉਸ ਸ਼ਬਦ ਵਲ ਪ੍ਰੇਰਦੀ ਹੈ ਜੋ ਸ਼ਬਦ ਦਿਨ ਰਾਤ ਸਾਡੇ ਅੰਦਰ ਚਲਦਾ ਹੈ, ਪਰ ਅਸੀਂ ਅੰਨ੍ਹੇ ਹੋ ਗਏ-

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ - 313***

ਅੰਦਰ ਮਨ ਦੇ ਫੁਰਨਿਆਂ ਦੀ ਲੜੀ ਚਲਦੀ ਹੈ, ਉਹ ਲੜੀ ਅਸੀਂ ਪਾਰ ਨਹੀਂ ਕਰ ਸਕਦੇ ਕਿਉਂਕਿ ਅਸੀਂ ਜੁਗਤ ਤੋਂ ਵਿਹੂਣੇ ਹਾਂ। ਸਾਨੂੰ ਪਤਾ ਨਹੀਂ ਕਿ ਚੱਕਰ ਲੰਘ ਕੇ ਅਸੀਂ ਸ਼ਬਦ ਤਕ ਜਾਣਾ ਹੈ। ਜਦੋਂ ਉਹ ਸ਼ਬਦ ਜਾਗ ਪਿਆ ਤਾਂ ਮਹਾਰਾਜ ਕਹਿੰਦੇ, ਉਹ ਸ਼ਬਦ ਦਿਨ ਰਾਤ ਅੰਦਰ ਚਲੇਗਾ, ਉਹ ਸ਼ਬਦ ਹੀ ਤੈਨੂੰ ਉਸ ਅਵਸਥਾ ਤੱਕ ਲੈ ਜਾਵੇਗਾ ਜਿਥੇ ਸ਼ਬਦ ਹੀ ਸ਼ਬਦ ਚਲ ਰਿਹਾ ਹੈ - 'ੴ' ਦਾ ਸ਼ਬਦ। ਸਾਰੀ ਸ੍ਰਿਸ਼ਟੀ ਦੇ ਅੰਦਰ ਉਹ ਸ਼ਬਦ ਚਲ ਰਿਹਾ ਹੈ, ਤੂੰ ਉਸ ਸ਼ਬਦ ਨਾਲ ਜੁੜਨ ਦਾ ਯਤਨ ਕਰ। ਜੇ ਤਾਂ ਕਰ ਲਿਆ, ਤਾਂ ਤੇ ਤੂੰ ਮਨੁਖ ਹੈਂ, ਜੇ ਤੈਨੂੰ ਅਜੇ ਸ਼ਬਦ ਦੀ ਧੁਨ ਪ੍ਰਾਪਤ ਨਹੀਂ ਹੋਈ ਤਾਂ ਤੂੰ ਅਜੇ ਬਹੁਤ ਦੂਰ ਹੈਂ, ਮਨੁਖ ਤੋਂ ਦੇਵਤਾ ਨਹੀਂ ਬਣ ਸਕਦਾ ਤੇ ਜੀਵਨ ਮੁਕਤ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ ਕਿਉਂਕਿ ਅੰਦਰ ਸ਼ਬਦ ਨਹੀਂ ਜਾਗਿਆ। ਕੀਰਤਨ ਵੀ ਕਰਦਾ ਹੈਂ, ਦਿਮਾਗੀ ਤੌਰ ਤੇ ਬੜਾ ਸਿਆਣਾ ਹੈਂ, ਲੋਕਾਂ ਨੂੰ ਲੈਕਚਰ ਵੀ ਦਿੰਦਾ ਹੈਂ, ਬੜੀਆਂ ਬਾਤਾਂ ਕਰ ਸਕਦਾ ਹੈਂ, ਪਰ ਇਹ ਕਿਸ ਕੰਮ ਆਉਣਗੀਆਂ ਜੇਕਰ ਤੇਰੇ ਅੰਦਰ ਸ਼ਬਦ ਨਹੀਂ ਜਾਗਿਆ? ਉਸ ਸ਼ਬਦ ਨੂੰ ਜਗਾਉਣ ਲਈ ਸਾਰੇ ਸਾਧਨ ਹਨ। ਪਹਿਲਾਂ ਭਾਈ ਤੂੰ ਗੁਰੂ ਧਾਰਨ ਕਰ, ਉਹ ਤੈਨੂੰ ਮੰਤਰ ਦੇਣਗੇ। ਜੇਕਰ ਮੰਤਰ ਅਜੇ ਤਕ ਪ੍ਰਾਪਤ ਨਹੀਂ ਹੋਇਆ ਤਾਂ ਇਸ ਤਰ੍ਹਾਂ ਹੈ -

***ਗੁਰ ਮੰਤ੍ਰ ਹੀਨਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ - 1356***

ਕੁਤਿਆਂ ਬਿਲਿਆਂ ਨਾਲ ਤੇਰੀ ਬਰਾਬਰੀ ਹੈ, ਸਪ ਵਰਗਾ ਹੈਂ, ਗਧੇ ਵਰਗਾ ਹੈਂ, ਕਾਉਂ ਵਰਗਾ ਹੈਂ। ਮਹਾਰਾਜ ਨੇ ਇਸ ਤਰ੍ਹਾਂ ਫੁਰਮਾਇਆ ਹੈ ਕਿਉਂਕਿ ਅਜੇ ਮੰਤਰ ਨਹੀਂ ਮਿਲਿਆ। ਗੁਰੂ, ਮੰਤਰ ਦਿੰਦਾ ਹੈ, ਨਾਲ ਜੁਗਤ ਦਸਦਾ ਹੈ ਕਿ ਭਾਈ ਤੂੰ ਇਸ ਤਰ੍ਹਾਂ ਕਰ ਲੈ, ਪਹਿਲਾਂ ਰਸਨਾ ਦੇ ਨਾਲ ਜਪਣਾ ਸ਼ੁਰੂ ਕਰ ਦੇ, ਇਕ ਸਕਿੰਟ ਵਾਸਤੇ ਵੀ ਨਾ ਹਟੀਂ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਪੰਨਾ - 708***

ਉਸ ਨੂੰ ਆਪਣਾ ਜੀਵਨ ਬਣਾ ਲੈ, ਹਰ ਵਕਤ ਜਪਦਾ ਜਾ। ਕਹਿੰਦਾ ਫੇਰ ਮੈਂ ਜਪਦਾ ਹੀ ਜਾਵਾਂ? ਹਾਂ ਭਾਈ ਤੂੰ ਜਪਦਾ ਹੀ ਜਾ, ਫਿਰ ਤੇਰੇ ਅੰਦਰ ਪਰਿਵਰਤਨ ਹੋਏਗਾ, ਉਹ ਰਸਨਾ ਜਪਦੇ ਜਪਦੇ ਰਸ ਵਿਚ ਆ ਜਾਵੇਗੀ, ਫੇਰ ਤੂੰ ਚੁਪ ਹੋ ਜਾਵੇਂਗਾ, ਫੇਰ ਤੇਰੀ ਰਸਨਾ ਨਹੀਂ ਹਿਲੇਗੀ, ਤੇਰੇ ਸਵਾਸ ਤੇ ਨਾਮ ਆ ਜਾਵੇਗਾ। 'ਮਧਮਾ' ਬਾਣੀ ਵਿਚ ਚਲਾ ਜਾਵੇਂਗਾ, 'ਪਸੰਤੀ' ਵਿਚ ਚਲਾ ਜਾਵੇਂਗਾ। ਫੇਰ 'ਪਰਾ' ਬਾਣੀ ਵਿਚ ਚਲਾ ਜਾਵੇਂਗਾ। ਉਹਦੇ ਬਾਅਦ ਫਿਰ ਨਾਮ ਚਲ ਪਵੇਗਾ, ਹਰ ਵਕਤ ਚਲਦਾ ਰਹੇਗਾ। ਉਹ ਪਰਮੇਸ਼ਰ ਦਾ 'ਨਾਦ' ਹੈ, ਸ਼ਬਦ ਹੈ ਜਿਸ ਨੂੰ 'ਸੋ ਸ਼ਬਦ' ਆਖਦੇ ਹਨ। ਉਹੀ ਸ਼ਬਦ ਪਰੀਪੂਰਨ ਹੈ, ਤੂੰ ਉਸ ਸ਼ਬਦ ਨਾਲ ਲੱਗ ਜਾ। ਜਿਉਂ ਜਿਉਂ ਤੂੰ ਉਸ ਸ਼ਬਦ ਨਾਲ ਧਿਆਨ ਜੋੜੇਂਗਾ, ਤਿਉਂ ਤਿਉਂ ਉਹ ਸਭ ਸਾਫ ਹੁੰਦਾ ਜਾਏਗਾ, ਤੈਨੂੰ ਸੁਣਾਈ ਦੇਵੇਗਾ, ਉਸ ਸ਼ਬਦ ਨੇ ਹੀ ਤੈਨੂੰ ਨਾਮ ਤਕ ਲੈ ਜਾਣਾ ਹੈ।

ਕਿਹੜੀ ਅਵਸਥਾ ਨੂੰ ਨਾਮ ਕਹਿੰਦੇ ਹਨ? ਸਾਧ ਸੰਗਤ ਜੀ! ਜਿਥੇ ਜਾ ਕੇ ਇਹ ਗੱਲ ਪ੍ਰਤੱਖ ਰੂਪ ਵਿਚ ਦਿਸ ਜਾਵੇ ਕਿ ਸਾਰੀਆਂ ਘਟਾਂ ਵਿਚ ਇਕੋ ਹੀ ਸ਼ਬਦ ਵਜ ਰਿਹਾ ਹੈ, ਸਭ ਇਕੋ ਹੀ ਸ਼ਬਦ ਦਾ ਚਮਤਕਾਰਾ ਹੈ, ਉਹ ਆਤਮ ਸਥਿਤੀ 'ਉਨਮਨ' ਦੀ ਅਵਸਥਾ ਹੋਇਆ ਕਰਦੀ ਹੈ, ਜੀਵ ਆਤਮਾ ਤੋਂ ਉਪਰਲੀ ਅਵਸਥਾ ਹੈ, ਜਿਥੇ ਮਾਇਆ ਦੀ ਅਵਸਥਾ ਟੁਟਦੀ ਹੈ, ਕਾਲ ਦਾ ਚੱਕਰ ਟੁਟਦਾ ਹੈ। ਜੋ ਸ਼ਬਦ ਦੀ ਧੁਨ ਹੈ, ਹਰ ਵਕਤ ਅੰਦਰ ਚਲਦੀ ਹੈ, ਨਾਲ ਸੋਝੀ ਚਲਦੀ ਹੈ। ਇਸ ਸੰਸਾਰ ਵਿਚ ਵਾਹਿਗੁਰੂ ਹੀ ਆਪੇ ਸਾਰੇ ਕੌਤਕ ਕਰ ਰਿਹਾ ਹੈ - ਨਿਆਰਾ ਹੋ ਕੇ, ਉਸਦੀ ਹੀ ਮਾਇਆ ਹੈ, ਉਸਦਾ ਹੀ ਪਸਾਰਾ ਹੈ। ਸੋ ਸਾਡਾ ਜਿਹੜਾ ਕੰਮ ਹੈ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਪੰਨਾ - 12***

ਬਰੀਆ ਕਹਿੰਦੇ ਹਨ ਵਾਰੀ ਨੂੰ, ਤੇਰੀ ਵਾਰੀ ਆਈ ਹੋਈ ਹੈ ਪ੍ਰਮੇਸ਼ਰ ਨੂੰ ਮਿਲਣ ਦੀ ਜਿਸ ਵਾਸਤੇ ਤੈਨੂੰ ਇਹ ਮਨੁੱਖਾ ਸਰੀਰ ਮਿਲਿਆ ਹੈ ਪਰ ਜਿਹੜੇ ਤੂੰ ਕੰਮ ਕਰ ਰਿਹਾ ਹੈਂ, ਸਭ ਫਜ਼ੂਲ ਹਨ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਪੰਨਾ - 12***

ਉਸ ਨਾਮ ਦਾ ਭਜਨ ਕਰ, ਉਸ ਨਾਮ ਨੂੰ ਫੜ, ਉਸ ਨਾਮ ਵਿਚ ਨਿਵਾਸ ਕਰ, ਹਰ ਵਕਤ ਨਾਮ ਦੀ ਧੁਨ ਸੁਣਦਾ ਰਹਿ -

***ਸਰੰਜਾਮਿ ਲਾਗੁ ਭਵਜਲ ਤਰਨ ਕੈ॥***

***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ - 12***

ਸੋ ਏਸ ਕੰਮ ਨੂੰ ਕਰਨ ਵਾਸਤੇ ਸਾਡੇ ਸਾਹਮਣੇ ਸੇਵਾ ਹੈ, ਏਸੇ ਕੰਮ ਨੂੰ ਕਰਨ ਵਾਸਤੇ ਬਾਣੀ ਪੜ੍ਹਨੀ ਹੈ, ਸਤਸੰਗ ਕਰਨਾ ਹੈ, ਫਿਰ ਆਪਣੇ ਅੰਦਰ ਜਾਣਾ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥ ਪੰਨਾ - 293***

ਉਹ ਇਸ ਦੇਹੀ ਵਿਚ ਰਹਿੰਦਾ ਹੈ, ਬਾਹਰ ਵੀ ਫੈਲਿਆ ਹੋਇਆ ਹੈ। ਵਿਸ਼ੇਸ਼ਤਾ ਏਸ ਗੱਲ ਦੀ ਹੈ ਕਿ ਜੇਕਰ ਮਨੁਖ ਨਾਮ ਤੱਕ ਪਹੁੰਚ ਗਿਆ ਤਾਂ ਤੇ ਮਨੁਖ ਹੈ, ਨਹੀਂ ਤਾਂ ਇਹ ਪਸ਼ੂਆਂ ਤੋਂ ਵੀ ਬੁਰਾ ਹੈ, ਕਿਸੇ ਕੰਮ ਨਹੀਂ ਆਉਂਦਾ, ਸਗੋਂ ਆਪਣਾ ਨੁਕਸਾਨ ਕਰਦਾ ਹੈ, ਨਿੰਦਿਆ, ਚੁਗਲੀ, ਬਖੀਲੀ ਕਰਕੇ, ਝਗੜੇ ਝਾਟੇ, ਬੇਮਤਲਬ ਦੁਨੀਆਂ ਨੂੰ ਦੁਖ ਦਿੰਦਾ ਹੈ, ਬੇਮਤਲਬ ਦੂਜਿਆਂ ਦੇ ਜੀਵਨ ਦੀ ਰਫਤਾਰ ਰੋਕ ਦੇਣੀ, ਦੂਜਿਆਂ ਦੀ ਮਦਦ ਕਰਨ ਦੇ ਬਜਾਏ ਦੂਜਿਆਂ ਦੀ ਤਰੱਕੀ ਰੋਕਦਾ ਹੈ। ਸੋ ਸਾਧ ਸੰਗਤ ਜੀ! ਹਰ ਹਫਤੇ ਅਗੇ ਤੋਂ ਅਗੇ ਤਰੱਕੀ ਕਰੀਏ ਤੇ ਉਥੇ ਪਹੁੰਚੀਏ, ਜਿਥੇ ਮਹਾਰਾਜ ਸਾਨੂੰ ਲਿਜਾਣਾ ਚਾਹੁੰਦੇ ਹਨ। ਉਸ ਆਤਮਕ ਅਵਸਥਾ ਵਿਚ ਪਹੁੰਚੀਏ। ਪੁਛਿਆ ਕਿ ਪਤਾ ਵੀ ਲਗੇਗਾ? ਮਹਾਰਾਜ ਕਹਿੰਦੇ, ਹਾਂ, ਤੁਹਾਨੂੰ ਵੀ ਪਤਾ ਲਗੇਗਾ, ਉਹ ਤਾਂ ਆਪ ਪਰਮ ਅਨੰਦ ਦੀ ਅਵਸਥਾ ਵਿਚ ਹੈ -

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥***
***ਤੈਸਾ ਸੁਵਰਨੁ ਤੈਸੀ ਉਸੁ ਮਾਟੀ॥***
***ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥***
***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥***
***ਜੋ ਵਰਤਾਏ ਸਾਈ ਜੁਗਤਿ॥***
***ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥***
***ਪੰਨਾ - 276***

ਸੋ ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਸੋ ਇਸ ਕੰਮ ਨੂੰ ਕਰਨ ਵਾਸਤੇ ਅਸੀਂ ਸੰਸਾਰ ਤੇ ਆਏ ਹਾਂ ਕਿਉਂਕਿ ਸਮੇਂ ਦਾ ਪਤਾ ਨਹੀਂ ਹੁੰਦਾ ਕਿ ਕਿੰਨਾ ਕੁ ਸਮਾਂ ਸਾਡੇ ਕੋਲ ਹੈ, ਸਾਹ ਆਵੇ ਕਿ ਨਾ ਆਵੇ, ਇਸ ਸਮੇਂ ਨੂੰ ਸਫਲਾ ਕਰ ਲਈਏ। ਪਿਛੇ ਮੈਂ ਦਸਿਆ ਸੀ ਕਿ ਪੱਚੀ ਪੱਚੀ ਪਾਠ ਚੌਪਈ ਸਾਹਿਬ ਦੇ ਕਰੋ, ਪੰਦਰਾਂ ਪਾਠ ਜਪੁਜੀ ਸਾਹਿਬ ਦੇ ਕਰੋ। ਇਹ ਨਵੇਂ ਬਣੇ ਅਭਿਆਸੀਆਂ ਵਾਸਤੇ ਸੀ। ਹੁਣ ਕਿਹਾ ਕਿ ਦਸ ਦਸ ਮਾਲਾ ਮੂਲ ਮੰਤਰ ਦੀਆਂ ਕਰੋ, ਨਾਲ ਆਪਣੇ ਆਪ ਨੂੰ ਚੈਕ ਕਰੋ ਕਿ ਮਨ ਕਿੰਨਾ ਕੁ ਦੌੜਦਾ ਹੈ, ਇਸ ਗਲ ਦਾ ਧਿਆਨ ਜ਼ਰੂਰ ਰਖਣਾ ਹੈ। ਹੁਣ ਇਹ ਮੂਲ ਮੰਤਰ ਛੋਟਾ ਚੱਕਰ ਹੈ, ਇਹਦੇ ਵਿਚ ਮਨ ਦੇ ਨਾਲ ਸਾਡਾ ਵਾਹ ਪੈਂਦਾ ਹੈ, ਕਿੰਨਾ ਵਕਤ ਮਨ ਦੀ ਸੁਰਤ ਨੂੰ ਇਕਾਗਰ ਕਰਨ ਤੇ ਲਗਦਾ ਹੈ। ਜੇ ਅਸੀਂ ਥੋੜ੍ਹਾ ਜਿਹਾ ਵਕਤ ਵੀ ਲਗਾ ਲਿਆ, ਚਾਹੇ ਇਕ ਘੰਟਾ ਹੀ ਲਗਾ ਲਿਆ ਤੇ ਸੁਰਤ ਇਕਾਗਰ ਹੋ ਗਈ। ਜੇ ਸਾਨੂੰ ਐਨੀ ਵੀ ਸੋਝੀ ਆ ਗਈ ਕਿ ਮੇਰਾ ਮਨ ਨਠਦਾ ਹੈ ਜਾਂ ਨਹੀਂ, ਜਾਂ ਐਨੀ ਦੇਰ ਨਠਿਆ ਰਿਹਾ ਹੈ ਤਾਂ ਸਮਝ ਲਓ ਕਿ ਅਸੀਂ ਬਹੁਤ ਨੇੜੇ ਆ ਗਏ, ਮਨ ਨੂੰ ਕਾਬੂ ਕਰਨ ਦੇ ਬਹੁਤ ਨੇੜੇ ਆ ਗਏ, ਪਤਾ ਲਗ ਗਿਆ ਕਿ ਮਨ ਹੋਰ ਹੈ ਤੇ ਮੈਂ ਹੋਰ ਹਾਂ। ਵਖਰੇ ਵਖਰੇ ਹੋਣਾ ਹੈ ਅਸੀਂ, ਮਨ ਨੂੰ ਦੇਖਣਾ ਹੈ, ਨਿਗਰਾਨੀ ਕਰਨੀ ਹੈ। ਨੋਟ ਕਰੀ ਜਾਉ ਕਿ ਐਨਾ ਚਿਰ ਚਲਾ ਗਿਆ, ਐਨਾ ਚਿਰ ਚਲਾ ਗਿਆ, ਇਮਾਨਦਾਰੀ ਨਾਲ ਨੋਟ ਕਰੋ, ਐਵੇਂ ਨਾਂ ਕਰੀ ਜਾਣਾ। ਇਸਦਾ ਇਕ ਤਰੀਕਾ ਹੈ, ਇਕ ਰਸਤਾ ਹੈ, ਜੇ ਮਿਹਨਤ ਕਰੀ ਜਾਵਾਂਗੇ ਕਿਧਰੇ ਤਾਂ ਟਿਕੇਗਾ ਹੀ।

ਸੋ ਇਸ ਤਰ੍ਹਾਂ ਯਤਨ ਕਰੀ ਜਾਣਾ ਹੈ, ਇਹ ਇਕ ਰਸਤਾ ਹੈ ਜਿਸ ਤੇ ਅਸੀਂ ਤੁਰੀ ਜਾਣਾ ਹੈ ਅਤੇ ਕੁਝ ਪ੍ਰਾਪਤੀ ਕਰਨੀ ਹੈ। ਏਸ ਤੋਂ ਜਿਹੜੇ ਅਗਲੇ ਸਾਧਨ ਹਨ ਉਹ ਔਖੇ ਹਨ ਸਾਧ ਸੰਗਤ ਜੀ! ਉਹ ਇਸ ਤਰ੍ਹਾਂ ਨਹੀਂ ਹੋ ਸਕਦੇ ਕਿਉਂਕਿ ਹਰ ਇਕ ਦੀ ਪ੍ਰਕਿਰਤੀ ਵਖਰੀ ਹੈ, ਸੋਚ ਵਖਰੀ ਹੈ, ਏਥੇ ਤਕ ਤਾਂ ਅਸੀਂ ਇਕੱਠਾ ਕਰ ਸਕਦੇ ਹਾਂ, ਉਹ ਇਕੱਠੇ ਨਹੀਂ ਹੋ ਸਕਦੇ, ਹੌਲੀ ਹੌਲੀ ਹੁੰਦੇ ਹਨ। ਸੋ ਇਸ ਤਰ੍ਹਾਂ ਉਸ ਸ਼ਬਦ ਤਕ ਪਹੁੰਚਣ ਦਾ ਯਤਨ ਕਰੀਏ ਜਿਹੜਾ ਸ਼ਬਦ ਅੰਦਰ ਹਰ ਵਕਤ ਚਲਦਾ ਹੈ। ਜਦੋਂ ਅੱਖਾਂ ਬੰਦ ਕਰੋ ਤਾਂ ਉਹ ਸ਼ਬਦ ਧੁਨ ਸੁਣਦੀ ਹੋਵੇ, ਉਹ ਨਾਮ ਦਾ ਨਾਦ ਸੁਣਦਾ ਹੋਵੇ। ਜੇਕਰ ਤਾਂ ਉਹ ਨਾਦ ਸਾਨੂੰ ਪ੍ਰਾਪਤ ਹੋ ਗਿਆ ਤਾਂ ਤੇ ਅਸੀਂ ਖਟ ਗਏ, ਨਹੀਂ ਤਾਂ ਸਾਧ ਸੰਗਤ ਜੀ ਇਹ ਪੱਕਾ ਜਾਣੋ ਕਿ ਸਾਡੇ ਕਪੜਿਆਂ ਨੇ, ਸਾਡੇ ਖਿਆਲਾਂ ਨੇ, ਸਾਡੀ ਪੜ੍ਹਾਈ ਨੇ, ਸਾਡੇ ਪੈਸੇ ਨੇ ਸਾਨੂੰ ਉਚਾ ਨਹੀਂ ਕਰਨਾ ਬਲਕਿ ਜਾਨਵਰਾਂ ਤੋਂ ਵੀ ਹੇਠਾਂ ਰਖਣਾ ਹੈ ਕਿਉਂਕਿ ਮਰਨ ਤੋਂ ਬਾਅਦ ਸਾਡਾ ਇਹ ਕੋਈ ਵੀ ਅੰਗ ਕੰਮ ਨਹੀਂ ਆਉਂਦਾ, ਜਾਨਵਰਾਂ ਤੋਂ ਵੀ ਹੇਠਾਂ ਰਖੇ ਜਾਵਾਂਗੇ ਕਿਉਂਕਿ ਜਾਨਵਰਾਂ ਦੇ ਅੰਗ ਸਾਰੇ ਹੀ ਕੰਮ ਆਉਂਦੇ ਹਨ। ਸੋ ਮਿਹਨਤ ਕਰੀਏ, ਮਿਹਨਤ ਕਰਕੇ ਅਗੇ ਵਧੀਏ।

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥***
***ਪੰਨਾ - 1097***

ਪਿਛੇ ਨੂੰ ਨਾ ਜਾਈਂ, ਸੁਰਤ ਨਾਲ ਜਾਗ ਕੇ ਜਾਪ ਕਰੀਂ। ਸਤਸੰਗ ਕਰਦਿਆਂ ਬੜਾ ਸਮਾਂ ਹੋ ਗਿਆ ਤੇ ਹੁਣ ਜਾਗੀਏ, ਪਰ ਅਸੀਂ ਜਾਗ ਵੀ ਤਾਂ ਹੀ ਸਕਦੇ ਹਾਂ ਜੇਕਰ ਪਹਿਲਾਂ ਗੁਰੂ ਧਾਰਨ ਕਰੀਏ, ਜਦੋਂ ਤਕ ਗੁਰੂ ਧਾਰਨ ਨਹੀਂ ਕਰਦੇ, ਸਾਡਾ ਕੁਝ ਬਣਦਾ ਨਹੀਂ।

ਜਿਸ ਤਰ੍ਹਾਂ ਕਬੀਰ ਸਾਹਿਬ ਨੇ ਪ੍ਰਭੂ ਨੂੰ ਮਿਲਣ ਵਾਸਤੇ ਪਰਮੇਸ਼ਰ ਨੂੰ ਮਿਲਣ ਵਾਸਤੇ ਕਿੰਨੇ ਕਸ਼ਟ ਸਹੇ, ਏਨੇ ਕਸ਼ਟਾਂ ਦੇ ਹੁੰਦਿਆਂ ਹੋਇਆਂ ਵੀ ਰੱਬ ਨਹੀਂ ਮਿਲਿਆ।

ਪਰਮੇਸ਼ਰ ਦਾ ਨੇਮ ਹੈ ਕਿ ਜਦੋਂ ਤਕ ਕੋਈ ਗੁਰੂ ਨਾ ਧਾਰੇ, ਉਹ ਮਿਲਿਆ ਹੀ ਨਹੀਂ ਕਰਦਾ। ਜਿੰਨੀ ਦੇਰ ਉਹ ਗੁਰੂ ਨਾ ਧਾਰਨ ਕਰੇ, ਪਰਮੇਸ਼ਰ ਦਰਸ਼ਨ ਨਹੀਂ ਦਿੰਦਾ। ਜੇਕਰ ਭਾਵਨਾ ਦੇ ਦਰਸ਼ਨ ਹੋਣ ਤਾਂ ਉਹ ਸਹੀ ਦਰਸ਼ਨ ਨਹੀਂ ਹੁੰਦੇ, ਇਸ ਵਾਸਤੇ ਗੁਰੂ ਧਾਰਨ ਕਰਨ ਤੋਂ ਬਗੈਰ ਕਿਸੇ ਨੂੰ ਦਰਸ਼ਨ ਨਹੀਂ ਹੁੰਦੇ। ਸੋ ਮਹਾਰਾਜ ਜੀ ਬਹੁਤ ਵਿਸਥਾਰ ਦੇ ਨਾਲ ਵਡਿਆਂ ਵਡਿਆਂ ਦਾ ਹਵਾਲਾ ਦੇ ਕੇ ਦਸਦੇ ਹਨ-

***ਧਾਰਨਾ - ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ,***
***ਪੁਛੋ ਬ੍ਰਹਮੇ ਨਾਰਦੇ ਨੂੰ -2, 2.***
***ਸੰਗਤੇ, ਪੁਛੋ ਬ੍ਰਹਮੇ ਨਾਰਦੇ ਨੂੰ -2, 2.***
***ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ,..... -2.***

***ਮਿਲੈ ਜਿ ਤੀਰਥਿ ਨਾਤਿਆ ਡਡਾਂ ਜਲ ਵਾਸੀ।***
***ਭਾਈ ਗੁਰਦਾਸ ਜੀ ਦੀ ਵਾਰ 36/14***

ਤੀਰਥਾਂ ਤੇ ਨਹਾਉਣ ਨਾਲ ਜੇ ਪਰਮੇਸ਼ਰ ਮਿਲ ਜਾਵੇ ਤਾਂ ਉਹਨਾਂ ਤੀਰਥਾਂ ਦੇ ਵਿਚ ਤਾਂ ਬੇਅੰਤ ਡੱਡੂ ਤੇ ਮੱਛੀਆਂ ਹਨ -

***ਵਾਲ ਵਧਾਇਆਂ ਪਾਈਐ ਬੜ ਜਟਾਂ ਪਲਾਸੀ।***
***ਭਾਈ ਗੁਰਦਾਸ ਜੀ ਦੀ ਵਾਰ 36/14***

ਜੇਕਰ ਲੰਮੇ ਲੰਮੇ ਕੇਸ ਰਖ ਕੇ, ਜਟਾਵਾਂ ਰਖ ਕੇ ਪਰਮੇਸ਼ਰ ਮਿਲ ਸਕਦਾ ਹੁੰਦਾ, ਫੇਰ ਤਾਂ ਜੋ ਬੋਹੜ ਦੇ ਦਰਖਤ ਹਨ, ਉਹਨਾਂ ਦੀਆਂ ਜੜਾਂ ਬਹੁਤ ਵਧ ਜਾਇਆ ਕਰਦੀਆਂ ਹਨ।

***ਨੰਗੇ ਰਹਿਆਂ ਜੇ ਮਿਲੈ ਵਣਿ ਮਿਰਗ ਉਦਾਸੀ।***
***ਭਾਈ ਗੁਰਦਾਸ ਜੀ ਦੀ ਵਾਰ 36/14***

ਜੇ ਕਰ ਨੰਗੇ ਰਿਹਾਂ ਜਾਂ ਕੱਪੜੇ ਨਾ ਪਾਉਣ ਕਰਕੇ ਪਰਮੇਸ਼ਰ ਮਿਲ ਜਾਵੇ ਤਾਂ ਮਿਰਗ ਜਾਂ ਹੋਰ ਜਾਨਵਰ ਕਿਹੜਾ ਕਪੜਾ ਪਾਉਂਦੇ ਹਨ?

***ਭਸਮ ਲਾਇ ਜੇ ਪਾਈਐ ਖਰੁ ਖੇਹ ਨਿਵਾਸੀ।***
***ਭਾਈ ਗੁਰਦਾਸ ਜੀ ਦੀ ਵਾਰ 36/14***

ਜੇ ਭਸਮਾਂ ਲਗਾਉਣ ਨਾਲ ਜਾਂ ਮੈਲੇ ਕਚੈਲੇ ਰਹਿਣ ਨਾਲ ਪਰਮੇਸ਼ਰ ਮਿਲ ਜਾਵੇ ਤਾਂ ਖੋਤਾ ਤਾਂ ਸਦਾ ਖੇਹ ਵਿਚ ਹੀ ਲਿਟਦਾ ਰਹਿੰਦਾ ਹੈ -

***ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ।***
***ਭਾਈ ਗੁਰਦਾਸ ਜੀ ਦੀ ਵਾਰ 36/14***

ਜੇਕਰ ਚੁਪ ਕੀਤਿਆਂ ਪਰਮੇਸ਼ਰ ਮਿਲਦਾ ਹੋਵੇ ਤਾਂ ਦਰਖਤਾਂ ਨੂੰ ਤੇ ਪਸ਼ੂਆਂ ਨੂੰ ਮਿਲਣਾ ਚਾਹੀਦਾ ਹੈ, ਇਹ ਕਿਹੜਾ ਗੱਲਾਂ ਕਰਦੇ ਹਨ। ਬਿਨਾਂ ਗੁਰੂ ਤੋਂ ਮੁਕਤੀ ਨਹੀਂ ਹੁੰਦੀ, ਜਦੋਂ ਗੁਰੂ ਮਿਲ ਗਿਆ ਉਸਨੇ ਇਸ ਦੀ ਖਲਾਸੀ ਕਰਾ ਦਿੱਤੀ -

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ਪੰਨਾ - 60***

ਮਹਾਰਾਜ ਕਹਿੰਦੇ ਵਡਿਆਂ ਵਡਿਆਂ ਨੂੰ ਪੁਛ ਲਓ, ਬ੍ਰਹਮਾ ਜੀ ਨੂੰ ਪੁਛ ਲਉ, ਨਾਰਦ ਜੀ ਨੂੰ ਪੁਛ ਲਉ, ਵੇਦ ਵਿਆਸ ਜੀ ਨੂੰ ਪੁਛ ਲਉ, ਜਿਸਦੇ ਲੜਕੇ ਸੁਖਦੇਵ ਨੇ ਬਹੁਤ ਤਪਸਿਆ ਕੀਤੀ, ਪੰਜ ਸਾਲ ਦੀ ਉਮਰ ਵਿਚ ਤਪਸਿਆ ਕਰਨ ਚਲਾ ਗਿਆ ਸੀ। ਛੱਤੀ ਸਾਲ ਇਕ ਜੰਗਲ ਵਿਚ ਬੈਠ ਕੇ ਤਪਸਿਆ ਕੀਤੀ, ਜਟਾਵਾਂ ਵਧ ਗਈਆਂ, ਐਨੀਆਂ ਜ਼ਿਆਦਾ ਵਧ ਗਈਆਂ ਕਿ ਕੇਸ ਧਰਤੀ ਤੇ ਲਗਣੇ ਸ਼ੁਰੂ ਹੋ ਗਏ, ਐਨੀਆਂ ਜ਼ਿਆਦਾ ਵਧੀਆਂ ਕਿ ਆਪ ਜਟਾਵਾਂ ਦੇ ਵਿਚ ਹੀ ਲੁਕ ਜਾਂਦਾ ਸੀ। ਕਿੰਨੇ ਕਿੰਨੇ ਮਹੀਨੇ ਸਮਾਧੀ ਵਿਚ ਬੈਠਾ ਰਹਿੰਦਾ ਸੀ, ਇਹਦੇ ਕੇਸਾਂ ਦੇ ਅੰਦਰ ਜਾਨਵਰ ਬੱਚੇ ਪਾਲ ਕੇ ਲੈ ਜਾਇਆ ਕਰਦੇ ਸਨ। ਇਕ ਵਾਰੀ ਇਸਦੀ ਸਮਾਧੀ ਲੱਗੀ ਹੋਈ ਸੀ, ਇਸ ਨੂੰ ਖਿਆਲ ਆਇਆ ਕਿ ਮੈਂ ਬ੍ਰਹਮ ਲੋਕ ਵਿਚ ਜਾਵਾਂ। ਸੋ ਬ੍ਰਹਮ ਲੋਕ ਵਿਚ ਜਾਣ ਵਾਸਤੇ ਤਿਆਰ ਹੋ ਗਿਆ, ਉਥੇ ਅੰਦਰ ਨਾ ਵੜਨ ਦਿੱਤਾ, ਸ਼ਿਵ ਲੋਕ ਵਿਚ ਵੀ ਗਿਆ, ਉਹਨਾਂ ਨੇ ਵੀ ਅੰਦਰ ਨਾ ਵੜਨ ਦਿਤਾ। ਅਖੀਰ ਬੈਕੁੰਠ ਧਾਮ ਵਿਚ ਚਲਾ ਗਿਆ। ਜਦੋਂ ਬੈਕੁੰਠ ਧਾਮ ਵਿਚ ਗਿਆ, ਇਹਨੂੰ ਧੱਕੇ ਮਾਰੇ, ਇਸਦਾ ਨਿਰਾਦਰ ਕੀਤਾ। ਸੁਖਦੇਵ ਕਹਿਣ ਲੱਗਾ ਕਿ ਮੈਂ ਤਾਂ ਤਪੱਸਿਆ ਕੀਤੀ ਹੈ। ਉਹ ਕਹਿਣ ਲੱਗੇ, ਤਪਸਿਆ ਤਾਂ ਤੂੰ ਜ਼ਰੂਰ ਕੀਤੀ ਹੈ ਪਰ ਤੂੰ ਅੰਦਰ ਨਹੀਂ ਆ ਸਕਦਾ ਕਿਉਂਕਿ ਤੂੰ ਗੁਰੂ ਧਾਰਨ ਨਹੀਂ ਕੀਤਾ। ਸੋ ਤੈਨੂੰ ਗੁਰੂ ਅਵਸ਼ਯ ਧਾਰਨਾ ਪਵੇਗਾ। ਸੋ ਸਾਧ ਸੰਗਤ ਜੀ ਧੱਕੇ ਖਾ ਕੇ ਮੁੜ ਆਇਆ, ਤੇ ਗੁਰੂ ਧਾਰਨ ਕੀਤਾ।

ਸੋ ਸਾਧ ਸੰਗਤ ਜੀ ਇਹ ਸਾਰੀਆਂ ਪੁਰੀਆਂ ਆਦਮੀ ਦੇ ਅੰਦਰ ਹੀ ਹਨ। ਜੋ ਕੁਝ ਬ੍ਰਹਿਮੰਡ ਵਿਚ ਹੋ ਰਿਹਾ ਹੈ, ਜਿੰਨੀ ਤੇਜ਼ੀ ਨਾਲ ਸੂਰਜ ਘੁੰਮ ਰਿਹਾ ਹੈ, ਜਿੰਨੀ ਤੇਜ਼ੀ ਨਾਲ ਧਰਤੀ ਸੂਰਜ ਦੇ ਦੁਆਲੇ ਘੁੰਮ ਰਹੀ ਹੈ, ਜਿਹੜੇ ਪ੍ਰਮਾਣੂ (atoms) ਹਨ ਉਹ ਐਨੀ ਤੇਜ਼ੀ ਨਾਲ ਇਲੈਕਟਰੌਨ, ਨਯੂਟਰੌਨ, ਪਰੋਟੋਨ ਕਿੰਨੇ ਹੀ ਘੁੰਮਦੇ ਰਹਿੰਦੇ ਹਨ-

***ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥***
***ਪੰਨਾ - 695***

ਜੋ ਕੁਝ ਬ੍ਰਹਿਮੰਡ ਵਿਚ ਹੋ ਰਿਹਾ ਹੈ, ਉਹ ਸਾਰਾ ਕੁਝ ਇਸਦੇ ਅੰਦਰ ਹੈ, ਜਿਹੜਾ ਖੋਜ ਲੈਂਦਾ ਹੈ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ, ਲੇਕਿਨ ਇਹ ਖੋਜ ਉਦੋਂ ਤਕ ਨਹੀਂ ਹੋ ਸਕਦੀ ਜਦੋਂ ਤਕ ਗੁਰੂ ਨਾ ਮਿਲੇ -

***ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ॥***
***ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ॥***
***ਪੰਨਾ - 1179***

ਇਹਦੇ ਅੰਦਰ ਇਕ ਰਾਮ ਨਾਮ ਦੀ ਕੋਠੜੀ ਹੈ, ਪਰ ਜੇ ਗੁਰੂ ਮਿਲ ਜਾਵੇ ਤਾਂ ਉਸਦੀ ਖੋਜ ਹੋਇਆ ਕਰਦੀ ਹੈ।

ਜੇ ਗੁਰੂ ਨਾਲ ਖੋਜ ਕੀਤੀ ਜਾਵੇ ਤਾਂ ਜੋਤ ਨਾਲ ਜੋਤ ਰਲ ਜਾਂਦੀ ਹੈ ਤੇ ਜੀਵ ਪਰਮੇਸ਼ਰ ਬਣ ਜਾਂਦਾ ਹੈ –

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ – 1375***

***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥***
***ਪੰਨਾ – 969***

ਕਿਉਂਕਿ ਖੋਜ ਕਰ ਲਈ, ਖੋਜ ਕਰਕੇ ਉਹ ਘਰ ਲਭ ਲਿਆ ਜਿਸ ਥਾਂ ਤੇ ਮੌਤ ਨਹੀਂ ਹੈ, ਬੁਢਾਪਾ ਨਹੀਂ ਹੈ, ਸਦਾ ਹੀ ਨਰੋਆ ਰਹਿੰਦਾ ਹੈ। ਗੁਰੂ ਨਾਨਕ ਨੇ ਇਸ ਨੂੰ ਉਸ ਘਰ ਵਿਚ ਪਹੁੰਚਾ ਦਿਤਾ ਹੈ। ਸੋ ਪਹੁੰਚ ਤਾਂ ਜਾਂਦਾ ਹੈ, ਪਰ ਗੁਰੂ ਧਾਰਨ ਕੀਤੇ ਬਗੈਰ ਇਹ ਚੀਜ਼ਾਂ ਲਭਿਆ ਨਹੀਂ ਕਰਦੀਆਂ –

***ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ***
***ਘਟਿ ਘਟਿ ਹਰਿ ਭਰਪੂਰਿ ਰਹਿਆ॥ ਪੰਨਾ – 1334***

ਵਾਹਿਗੁਰੂ ਸਾਰਿਆਂ ਦੇ ਅੰਦਰ ਵਸਦਾ ਹੈ, ਹਰ ਇਕ ਦੇ ਅੰਦਰ ਗੁਪਤ ਨਾਮ ਵਰਤਦਾ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ – 294***

ਲੇਕਿਨ ਕੀ ਅੰਦਰ ਨਾਮ ਸੁਣਦਾ ਹੈ ? ਕੋਈ ਵੀ ਨਹੀਂ ਸੁਣ ਸਕਦਾ, ਲੇਕਿਨ ਹੈ ਅੰਦਰ, ਉਹਦੀ ਖੋਜ ਕਰਨੀ ਹੈ, ਖੋਜ ਕਰਕੇ ਅੰਦਰੋਂ ਲਭ ਜਾਣਾ ਹੈ, ਗੁਰੂ ਪੂਰਾ ਮਿਲਣਾ ਚਾਹੀਦਾ ਹੈ, ਅਧੂਰਾ ਗੁਰੂ ਨਹੀਂ। ਅਧੂਰਾ ਗੁਰੂ ਤਾਂ ਆਪ ਹੀ ਨਹੀਂ ਪਹੁੰਚਿਆ ਹੁੰਦਾ, ਉਹ ਦੂਸਰੇ ਨੂੰ ਕੀ ਪਹੁੰਚਾ ਸਕਦਾ ਹੈ ?

ਪੂਰੇ ਗੁਰੂ ਨਾਨਕ ਪਾਤਸ਼ਾਹ, ਉਹਨਾਂ ਦੀ ਡਿਊਟੀ ਹੈ ਕਲਜੁਗ ਦਾ ਉਧਾਰ ਕਰਨ ਦੀ, ਦੁਆਪਰ, ਤ੍ਰੇਤੇ, ਸਤਿਜੁਗ ਸਭ ਦਾ ਉਧਾਰ ਗੁਰੂ ਨਾਨਕ ਪਾਤਸ਼ਾਹ ਨੇ ਕਰਨਾ ਹੈ। ਜਿੰਨੇ ਵੀ ਖੁੰਝ ਗਏ, ਸਭ ਦਾ ਉਧਾਰ ਮਹਾਰਾਜ ਨੇ ਕਰਨਾ ਹੈ। ਸੋ ਆਪ ਜੀ ਨੇ 'ਸ਼ਬਦਾ ਅਵਤਾਰ' ਗੁਰੂ ਗ੍ਰੰਥ ਸਾਹਿਬ ਨੂੰ ਚੌਰ ਤਖਤ ਦਾ ਮਾਲਕ ਬਣਾ ਦਿਤਾ ਅਤੇ ਨਾਮ ਪੰਜ ਪਿਆਰੇ ਦਿਆ ਕਰਦੇ ਹਨ। ਗੁਰੂ ਦੀ ਡਿਊਟੀ ਹੁੰਦੀ ਹੈ ਨਾਮ ਦੇਣ ਦੀ, ਐਵੇਂ ਨਾਮ ਚਲਿਆ ਨਹੀਂ ਕਰਦਾ ਜਦੋਂ ਤਕ ਗੁਰੂ ਆਪਣੇ ਮੁਖਾਰਬਿੰਦ ਤੋਂ ਨਾਮ ਨਾ ਦੇਵੇ। ਸੋ ਉਹਦੇ ਵਾਸਤੇ ਵੀ ਮਹਾਰਾਜ ਜੀ ਨੇ ਇਹ ਪ੍ਰਬੰਧ ਕਰ ਦਿੱਤਾ ਕਿ ਪੰਜ ਪਿਆਰੇ ਗੁਰੂ ਜੀ ਦੀ ਹਜ਼ੂਰੀ ਵਿਚ ਖਲੋ ਕੇ ਨਿਮਰਤਾ ਨਾਲ ਅਰਦਾਸ ਕਰਦੇ ਹਨ ਤੇ ਬੇਨਤੀ ਕਰਦੇ ਹਨ ਕਿ ਮਹਾਰਾਜ ਸੱਚੇ ਪਾਤਸ਼ਾਹ! ਹੁਣ ਤੁਸੀਂ ਆਪ ਵਰਤੋ, ਸਰੀਰ ਹਾਜ਼ਰ ਹਨ। ਉਹ ਪੰਜ ਇਕੱਠੇ ਹੋ ਕੇ ਇਕ ਆਵਾਜ਼ ਦੇ ਨਾਲ ਨਾਮ ਦਿਆ ਕਰਦੇ ਹਨ। ਸੋ ਇਸ ਤਰ੍ਹਾਂ ਕਮਾਈ ਕਰਨੀ ਪੈਂਦੀ ਹੈ।

ਸੁਖਦੇਵ ਨੇ ਕਿਉਂਕਿ ਕੋਈ ਗੁਰੂ ਨਹੀਂ ਸੀ ਧਾਰਿਆ ਹੋਇਆ, ਪੰਜ ਸਾਲ ਦੀ ਉਮਰ ਤੋਂ ਤਪਸਿਆ ਸ਼ੁਰੂ ਕੀਤੀ ਸੀ, ਹੁਣ 48 ਸਾਲ ਦਾ ਹੋ ਗਿਆ, 48 ਸਾਲ ਦੀ ਉਮਰ ਵਿਚ ਉਸ ਨੂੰ ਪਤਾ ਲਗਾ ਕਿ ਮੈਨੂੰ ਧੱਕੇ ਕਿਉਂ ਪਏ ਹਨ। ਉਹਦੇ ਬਾਅਦ ਉਸਦੀ ਸਮਾਧੀ ਖੁਲ੍ਹ ਗਈ। ਬਾਹਰ ਛੋਟੇ ਛੋਟੇ ਬੱਚੇ ਖੇਲ੍ਹ ਰਹੇ ਸਨ। ਸਮਾਧੀ ਖੁਲ੍ਹਣ ਤੋਂ ਬਾਅਦ ਬਚਿਆਂ ਨੇ ਕਿਹਾ ਕਿ ਇਹ 'ਸੁਖਦੇਵ' ਹੈ। ਇਹ ਬਹੁਤ ਤੱਪਸਿਆ ਕਰਦਾ ਹੈ। ਆਪਣੇ ਬਜ਼ੁਰਗ ਦਸਦੇ ਹਨ ਕਿ ਇਹ ਬਹੁਤ ਦੇਰ ਤੋਂ ਤਪਸਿਆ ਕਰ ਰਿਹਾ ਹੈ। ਜਿਹੜੇ ਧਰਮਸਾਲਾ ਦੇ ਅੰਦਰ ਕਥਾ ਕਰਦੇ ਹਨ, ਉਹ ਦਸਦੇ ਹਨ ਕਿ ਇਹ ਤਪਸਿਆ ਤਾਂ ਜ਼ਰੂਰ ਕਰਦਾ ਹੈ ਪਰ ਨਿਗੁਰਾ ਹੈ, ਇਸਨੇ ਗੁਰੂ ਕੋਈ ਨਹੀਂ ਧਾਰਿਆ। ਇਸ ਨੂੰ ਪਰਮੇਸ਼ਰ ਨਹੀਂ ਮਿਲ ਸਕਦਾ। ਇਸ ਨੂੰ ਦਰਸ਼ਨ ਨਹੀਂ ਹੋ ਸਕਦੇ। ਐਨੀ ਗੱਲ ਸੁਣਨ ਤੋਂ ਬਾਅਦ ਨਿਰਣਾ ਹੋ ਗਿਆ ਕਿ ਇਹ ਛੋਟੇ ਛੋਟੇ ਬੱਚੇ ਵੀ ਇਹ ਗੱਲਾਂ ਕਰਦੇ ਹਨ। ਮੈਨੂੰ ਤਾਂ ਸ਼ਿਵ ਲੋਕ ਤੋਂ, ਬ੍ਰਹਮ ਲੋਕ ਤੋਂ, ਬੈਕੁੰਠ ਧਾਮ ਤੋਂ ਧੱਕੇ ਵੀ ਪੈ ਗਏ, ਪੁਰੀਆਂ ਦੇ ਅੰਦਰ ਮੈਨੂੰ ਕੋਈ ਵੜਨ ਨਹੀਂ ਦਿੰਦਾ। ਸੋ ਹੁਣ ਤਾਂ ਆਪਣੇ ਪਿਤਾ ਕੋਲ ਜਾ ਕੇ ਸਵਾਲ ਕਰਨਾ ਚਾਹੀਦਾ ਹੈ। ਪਿਤਾ ਕੋਲ ਜਦੋਂ ਪਹੁੰਚਿਆ ਤਾਂ ਪਿਤਾ ਨੇ ਹਾਲ ਚਾਲ ਪੁਛਿਆ ਪਰ ਦੇਖਿਆ ਕਿ ਪੁਤਰ ਉਦਾਸ ਹੈ। ਪਿਤਾ ਨੇ ਪੁਛਿਆ ਕਿ ਤੂੰ ਉਦਾਸ ਕਿਉਂ ਹੈਂ ? ਕਹਿਣ ਲੱਗਾ ਪਿਤਾ ਜੀ! ਉਦਾਸ ਨਾ ਹੋਵਾਂ ਤਾਂ ਕੀ ਕਰਾਂ ? ਮੈਂ ਪੰਜ ਸਾਲ ਦੀ ਉਮਰ ਵਿਚ ਘਰੋਂ ਨਿਕਲ ਗਿਆ ਸੀ ਤੇ ਸੋਚਿਆ ਸੀ ਕਿ ਮੈਂ ਪਰਮੇਸ਼ਰ ਨੂੰ ਮਿਲ ਲਵਾਂਗਾ। ਥੋੜ੍ਹੇ ਦਿਨ ਹੋਏ ਮੈਂ ਸ਼ਿਵ ਲੋਕ ਵਿਚ, ਬ੍ਰਹਮ ਲੋਕ ਵਿਚ, ਪੁਰੀਆਂ ਵਿਚ, ਬੈਕੁੰਠ ਧਾਮ ਵਿਚ ਗਿਆ ਤਾਂ ਮੈਨੂੰ ਧੱਕੇ ਪਏ। ਮੈਨੂੰ ਅੰਦਰ ਵੜਨ ਨਹੀਂ ਦਿਤਾ, ਬੜੀ ਨਿਰਾਦਰੀ ਹੋਈ ਤੇ ਫੇਰ ਮੈਂ ਸਮਾਧੀ ਵਿਚੋਂ ਉਤਰਿਆ ਤਾਂ ਦੇਖਿਆ ਕਿ ਬਾਹਰ ਬੱਚੇ ਖੜ੍ਹੇ ਗੱਲਾਂ ਕਰਦੇ ਸਨ ਕਿ ਇਹ ਨਿਗੁਰਾ ਹੈ, ਇਸ ਨੂੰ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਗੁਰੂ ਤੋਂ ਬਿਨਾਂ ਨਾਮ ਦੀ ਦਾਤ ਪ੍ਰਾਪਤ ਨਹੀਂ ਹੋਇਆ ਕਰਦੀ।

ਗੁਰੂ ਤੋਂ ਬਿਨਾਂ ਜੀਵ ਦਾ ਅਗਿਆਨ ਰੂਪੀ ਪਰਦਾ ਟੁਟਿਆ ਨਹੀਂ ਕਰਦਾ। ਜੀਵ ਦੇ ਅੰਦਰ ਤਿੰਨ ਦੋਸ਼ ਹਨ– ਮਲ, ਵਿਕਸ਼ੇਪ ਤੇ ਆਵਰਨ। ਮੱਲ ਕਹਿੰਦੇ ਹਨ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ***
***ਕਾਲਾ ਹੋਆ ਸਿਆਹੁ॥ ਪੰਨਾ – 651***

ਵਿਕਸ਼ੇਪਤਾ ਹੁੰਦੀ ਹੈ ਕਿ ਮਨ ਇਕ ਸਕਿੰਟ ਵਾਸਤੇ ਵੀ ਨਹੀਂ ਟਿਕਦਾ। ਦੌੜਿਆ ਹੀ ਫਿਰਦਾ ਹੈ – ਕਦੀ ਏਧਰ, ਕਦੀ ਓਧਰ। ਤੀਜਾ ਹੁੰਦਾ ਹੈ 'ਆਵਰਨ'। ਆਵਰਨ ਪੜਦੇ ਨੂੰ ਆਖਦੇ ਹਨ। ਇਹਦੇ ਉਤੇ ਇਕ ਬਰੀਕ ਜਿਹਾ ਹਉਮੈ ਦਾ ਪੜਦਾ ਪਿਆ ਹੋਇਆ ਹੈ। ਵਾਹਿਗੁਰੂ ਤੇ ਜੀਵ ਰਹਿੰਦੇ ਤਾਂ ਦੋਨੋਂ ਇਕੱਠੇ ਹਨ ਪਰ ਕੋਈ ਨਹੀਂ ਜਾਣਦਾ ਕਿ ਮੇਰੇ ਅੰਦਰ ਪਰਮੇਸ਼ਰ ਹੈ। ਫਰੀਦ ਨੂੰ ਵੀ ਅੰਦਰੋਂ ਇਹੀ

ਆਵਾਜ਼ ਆਈ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥***

***ਪੰਨਾ - 1378***

ਤੇਰੇ ਤਾਂ ਅੰਦਰ ਪਰਮੇਸ਼ਰ ਦਾ ਵਾਸਾ ਹੈ, ਤੂੰ ਬਾਹਰ ਕੀ ਲਭਦਾ ਫਿਰਦਾ ਹੈਂ? ਤੇਰੇ ਅੰਦਰ ਸਿਰਫ ਇਕ ਪੜਦਾ ਹੈ ਜੋ ਪੂਰੇ ਗੁਰੂ ਤੋਂ ਬਗੈਰ ਦੂਰ ਨਹੀਂ ਹੁੰਦਾ।

***ਧਾਰਨਾ - ਤੇਰੇ ਅੰਦਰ ਹਰੀ ਦਾ ਵਾਸਾ,***
***ਪੜਦਾ ਪੈ ਗਿਆ ਹਉਮੈ ਦਾ -2, 2.***
***ਪੜਦਾ ਪੈ ਗਿਆ ਹਉਮੈ ਦਾ -2, 2.***
***ਤੇਰੇ ਅੰਦਰ ਹਰੀ ਦਾ ਵਾਸਾ,........ -2.***

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥ ਪੰਨਾ - 1264***

ਦੇਖੋ ਕਿੰਨੀ ਅਜੀਬ ਗੱਲ ਹੈ, ਇਸ ਸਰੀਰ ਦੇ ਅੰਦਰ ਪਰਮੇਸ਼ਰ ਰਹਿੰਦਾ ਹੈ, ਪਰ ਸਾਨੂੰ ਪਤਾ ਹੀ ਨਹੀਂ, ਭੂਤਾਂ ਪ੍ਰੇਤਾਂ ਤੋਂ ਡਰੀ ਜਾਂਦੇ ਹਾਂ। ਕੋਈ ਵਿਘਨਾਂ ਤੋਂ ਡਰੀ ਜਾਂਦਾ ਹੈ, ਕੋਈ ਕਹਿੰਦਾ ਹੈ ਮੈਂ ਤਾਂ ਫਲਾਣੀ ਕਬਰ ਨੂੰ ਮੱਥਾ ਟੇਕਦਾ ਹਾਂ, ਕੋਈ ਕਹਿੰਦਾ ਹੈ ਮੈਂ ਫਲਾਣੀ ਥਾਂ ਤੇ ਚੌਕੀਆਂ ਭਰੀ ਜਾਂਦਾ ਹਾਂ। ਕਾਰਨ ਕੀ ਹੈ? ਮਹਾਰਾਜ ਕਹਿੰਦੇ ਤੂੰ ਤਾਂ ਆਪ ਹੀ ਭੂਤ ਹੈਂ, ਤੇਰੇ ਕੋਲ ਕਿਸੇ ਪਰਮੇਸ਼ਰ ਦੇ ਪਿਆਰੇ ਨੇ ਤਾਂ ਨਹੀਂ ਆਉਣਾ, ਕੋਈ ਗੁਰੂਆਂ ਨੇ ਤਾਂ ਨਹੀਂ ਆਉਣਾ। ਕਹਿਣ ਲੱਗਾ, ਮਹਾਰਾਜ ਮੈਂ ਤਾਂ ਆਦਮੀ ਹਾਂ, ਕੋਈ ਭੂਤ ਤਾਂ ਨਹੀਂ ਹਾਂ। ਜਿਹੋ ਜਿਹੇ ਹੋਰ ਮਨੁਖ ਹਨ, ਉਹੋ ਜਿਹਾ ਮੈਂ ਮਨੁਖ ਹਾਂ। ਦੇਖਣ ਨੂੰ ਤਾਂ ਮਨੁਖ ਹੈ ਪਰ ਬਹੁਤ ਸਾਰੇ ਸਰੀਰਾਂ ਵਿਚ ਭੂਤਾਂ ਦੀ ਰੂਹ ਹੋਇਆ ਕਰਦੀ ਹੈ। ਉਹਨਾਂ ਦਾ ਆਚਾਰ ਵੀ ਵੈਸਾ ਹੀ ਹੁੰਦਾ ਹੈ ਜਿਹੋ ਜਿਹੇ ਉਹ ਆਪ ਹੁੰਦੇ ਹਨ।

ਕਬੀਰ ਸਾਹਿਬ ਦਸਦੇ ਹਨ ਕਿ ਇਕ ਵਾਰੀ ਕਬੀਰ ਸਾਹਿਬ ਦੇ ਪੜੌਸ ਵਿਚ ਕਿਸੇ ਦੇ ਅੰਦਰ ਕੋਈ ਭੂਤ ਆ ਗਿਆ। ਲੋਕੀ ਕਹਿਣ ਲੱਗੇ ਕਿ ਭੂਤ ਆਇਆ ਹੋਇਆ ਹੈ। ਬਹੁਤ ਸਾਰੀਆਂ ਗੱਲਾਂ ਮਾਰਦਾ ਹੈ ਤੇ ਲੋਕ ਦੇਖ ਰਹੇ ਹਨ। ਕਹਿਣ ਲੱਗੇ ਭਾਈ! ਭੂਤਾਂ ਦਾ ਵਾਸਾ ਤਾਂ ਮਸਾਣਾਂ ਵਿਚ ਹੋਇਆ ਕਰਦਾ ਹੈ ਅਤੇ ਭੂਤ ਭੂਤਾਂ ਨੂੰ ਮਿਲਿਆ ਕਰਦੇ ਹਨ। ਲੋਕਾਂ ਨੇ ਕਿਹਾ, ਮਹਾਰਾਜ! ਭੂਤ ਤਾਂ ਕਿਸੇ ਬੀਬੀ ਵਿਚ ਆਇਆ ਹੋਇਆ ਹੈ। ਕਹਿੰਦੇ ਭੂਤ ਹੀ ਭੂਤਾਂ ਕੋਲ ਆਉਂਦੇ ਹਨ। ਉਹਦੀ ਨਿਸ਼ਾਨੀ ਹੁੰਦੀ ਹੈ ਕਿ ਭੂਤਾਂ ਦਾ ਘਰ ਕਿਹੜਾ ਹੈ -

***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***

***ਪੰਨਾ - 1374***

ਜਿਸ ਘਰ ਵਿਚ ਕਿਸੇ ਗੁਰਮੁਖ ਪਿਆਰੇ ਮਹਾਂਪੁਰਸ਼, ਬੰਦਗੀ ਕਰਨ ਵਾਲੇ, ਗੁਰਸਿਖਾਂ ਦੇ ਚਰਨ ਨਾ ਪਏ ਹੋਣ, ਜਿਸ ਘਰ ਦੇ ਅੰਦਰੋਂ ਜਪੁਜੀ ਸਾਹਿਬ ਦੀ ਆਵਾਜ਼ ਨਾ ਆਉਂਦੀ ਹੋਵੇ, ਸੁਖਮਨੀ ਸਾਹਿਬ, ਰਹਿਰਾਸ ਦਾ ਪਾਠ ਕੀਰਤਨ ਸੋਹਿਲੇ ਦਾ ਪਾਠ ਜਾਂ ਸਤਿਨਾਮ ਵਾਹਿਗੁਰੂ ਦੀ ਆਵਾਜ਼ ਨਾ ਆਉਂਦੀ ਹੋਵੇ, ਗਾਇਤ੍ਰੀ ਦਾ ਪਾਠ ਕੋਈ ਨਾ ਕਰਦਾ ਹੋਵੇ, ਨਮਾਜ਼ ਨਾ ਪੜ੍ਹਦਾ ਹੋਵੇ, ਇਹ ਭੂਤਾਂ ਦੇ ਘਰ ਹੁੰਦੇ ਹਨ। ਜਿਥੇ ਗੁਰਮੁਖ ਪਿਆਰੇ ਸੰਤਾਂ ਦੇ ਬੰਦਗੀ ਕਰਨ ਵਾਲਿਆਂ ਦੇ ਚਰਨ ਨਾ ਪੈਣ, ਜਿਥੋਂ ਪਰਮੇਸ਼ਰ ਦੇ ਭਜਨ ਦੀ ਆਵਾਜ਼ ਨਾ ਆਵੇ, ਉਹ ਭਾਵੇਂ ਵੱਡੀਆਂ ਵੱਡੀਆਂ ਕੋਠੀਆਂ ਹੋਣ - ਲੱਖਾਂ ਦੀਆਂ, ਉਹਨਾਂ ਨੂੰ ਕੋਠੀਆਂ ਨਾ ਕਹੋ-

***ਤੇ ਘਰ ਮਰਹਟ ਸਾਰਖੇ ................॥***

***ਪੰਨਾ - 1374***

ਉਹ ਤਾਂ ਮੜੀਆਂ ਹਨ, ਸ਼ਮਸ਼ਾਨ ਭੂਮੀ ਹੈ -

***.............. ਭੂਤ ਬਸਹਿ ਤਿਨ ਮਾਹਿ॥***

***ਪੰਨਾ - 1374***

ਉਹਨਾਂ ਦੇ ਵਿਚ ਰਹਿਣ ਵਾਲੇ ਭੂਤ ਤੇ ਭੂਤਨੀਆਂ ਹੋਇਆ ਕਰਦੀਆਂ ਹਨ।

***ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥***
***ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥***

***ਪੰਨਾ - 556***

ਕਹਿਣ ਲੱਗੇ ਭੂਤਾਂ ਦੀਆਂ ਨਿਸ਼ਾਨੀਆਂ ਹੋਇਆ ਕਰਦੀਆਂ ਹਨ, ਉਹਨਾਂ ਦੇ ਆਚਾਰ ਵਿਹਾਰ ਸੋਚਾਂ ਸਭ ਵਖਰੀਆਂ ਹੋਇਆ ਕਰਦੀਆਂ ਹਨ। ਮੋਟੀ ਗਲ ਹੈ ਕਿ ਜਿਹੜੇ ਨਾਮ ਨਹੀਂ ਜਪਦੇ, ਉਹ ਭੂਤਾਂ ਦੀ ਸੂਚੀ ਵਿਚ ਆ ਜਾਂਦੇ ਹਨ।

***ਧਾਰਨਾ - ਭੂਤ ਲੋਕ ਉਹ, ਜਿਹੜੇ ਨਾਮ ਨਹੀਓਂ ਜਪਦੇ-2, 2.***
***ਨਾਮ ਨਹੀਓਂ ਜਪਦੇ ਜਿਹੜੇ ਨਾਮ ਨਹੀਓਂ ਜਪਦੇ -2, 2.***
***ਭੂਤ ਲੋਕ ਉਹ, ਜਿਹੜੇ ਨਾਮ ਨਹੀਓਂ ਜਪਦੇ,...2.***

***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***
***ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥***

***ਪੰਨਾ - 1374***

ਸੋ ਜੋ ਨਿਗੁਰਾ ਹੁੰਦਾ ਹੈ-

***ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥***

***ਪੰਨਾ - 435***

ਉਸ ਦਾ ਤਾਂ ਨਾਉਂ ਲੈਣਾ ਜਾਂ ਦਰਸ਼ਨ ਕਰਨਾ ਵੀ ਬੁਰੀ ਬਾਤ ਹੋਇਆ ਕਰਦੀ ਹੈ -

***ਜਾਕੀ ਰਹਿਤ ਨ ਜਾਣੀਐ ਗੁਰਬਾਣੀ ਨਹੀ ਰੀਤ॥***
***ਤਿਸਦੇ ਹਥੋਂ ਖਾਧਿਆ ਵਿਸਰੈ ਹਰਿ ਕੀ ਪ੍ਰੀਤ॥***

ਸੋ ਇਸ ਤਰ੍ਹਾਂ ਸੁਖਦੇਵ ਆਪਣੇ ਪਿਤਾ ਦੇ ਕੋਲ ਚਲਾ ਗਿਆ ਤੇ ਦੱਸਿਆ ਕਿ ਇਸ ਤਰ੍ਹਾਂ ਮੇਰਾ ਨਿਰਾਦਰ ਹੋਇਆ ਹੈ। ਪਿਤਾ ਨੇ ਕਿਹਾ, ਪੁਤਰ! ਤੈਨੂੰ ਗੁਰੂ ਧਾਰਨ ਕਰ ਲੈਣਾ ਚਾਹੀਦਾ ਹੈ। ਕਹਿਣ ਲੱਗਾ ਕਿ ਮੈਨੂੰ ਤਾਂ ਕੋਈ ਗੁਰੂ

ਮਿਲਿਆ ਹੀ ਨਹੀਂ, ਮੈਂ ਧਾਰਨ ਕਿਸਨੂੰ ਕਰਾਂ? ਗੁਰੂ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ। ਸਾਧ ਸੰਗਤ ਜੀ। ਜੋ ਸਮਰੱਥ ਗੁਰੂ ਹੁੰਦਾ ਹੈ। ਇਕ ਕੱਚਾ ਗੁਰੂ ਹੁੰਦਾ ਹੈ–

***ਕਾਚੇ ਗੁਰ ਤੇ ਮੁਕਤਿ ਨ ਹੂਆ॥ ਪੰਨਾ – 933***

ਜਿਹੜਾ ਕੱਚਾ ਗੁਰੂ ਹੈ ਉਸਨੂੰ ਅੰਨ੍ਹਾ ਗੁਰੂ ਕਿਹਾ ਹੈ –

***ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥***

***ਪੰਨਾ – 768***

ਅੰਨ੍ਹਾ ਗੁਰੂ ਆਪ ਵੀ ਡੁਬ ਜਾਂਦਾ ਹੈ ਤੇ ਚੇਲਿਆਂ ਨੂੰ ਵੀ ਡਬੋ ਦਿੰਦਾ ਹੈ।

ਇਕ ਵਾਰੀ ਗੁਰੂ ਛੇਵੇਂ ਪਾਤਸ਼ਾਹ ਜੀ ਮਹਾਰਾਜ ਲਦਾਈ ਦੇ ਪਿੰਡ ਗਏ ਹੋਏ ਸਨ, ਜੋ ਫਿਰੋਜ਼ਪੁਰ ਜ਼ਿਲੇ ਵਿਚ ਹੈ। ਇਕ ਸਰ੍ਹਾਲ ਆ ਗਈ ਜੋ ਕਿ ਬਹੁਤ ਤੜਫ ਰਹੀ ਸੀ। ਮਹਾਰਾਜ ਨੇ ਆਪਣਾ ਚਰਣ ਛੁਹਾ ਦਿੱਤਾ ਤੇ ਸ਼ਾਂਤ ਹੋ ਗਈ। ਉਹਦੇ ਵਿਚੋਂ ਦਿਵ ਰੂਹ ਪ੍ਰਕਾਸ਼ ਦੇ ਰੂਪ ਵਿਚ ਨਿਕਲੀ ਤੇ ਮਹਾਰਾਜ ਦੀ ਉਸਤਤ ਕਰਨ ਲਗ ਪਈ ਤੇ ਕਿਹਾ, ਮਹਾਰਾਜ! ਤੁਸੀਂ ਮੇਰਾ ਭਲਾ ਕਰ ਦਿੱਤਾ। ਮੈਂ ਤਾਂ ਬਹੁਤ ਦੇਰ ਤੋਂ ਤੜਫ ਰਿਹਾ ਸੀ। ਮਹਾਰਾਜ ਨੇ ਪੁਛਿਆ, ਭਾਈ ਤੂੰ ਕੌਣ ਹੈਂ? ਕਹਿਣ ਲਗਾ, ਮਹਾਰਾਜ ਮੈਂ ਕਲਜੁਗ ਦਾ ਗੁਰੂ ਹਾਂ। ਮੇਰੀ ਬਿਰਤੀ ਪੈਸੇ ਵਿਚ ਸੀ ਤੇ ਮੈਂ ਚੇਲਿਆਂ ਤੋਂ ਦਸਵੰਧ ਉਗਰਾਹੁੰਦਾ ਰਹਿੰਦਾ ਸੀ, ਮੈਂ ਝੂਠ ਬੋਲਦਾ ਸੀ, ਮੈਂ ਲੋਕਾਂ ਨੂੰ ਕਿਹਾ ਕਰਦਾ ਸੀ ਕਿ ਹੁਣ ਤੁਹਾਡੀ ਫਸਲ ਹੋ ਗਈ, ਦਸਵਾਂ ਹਿੱਸਾ ਦੇ ਦਿਓ। ਸਾਧ ਸੰਗਤ ਜੀ! ਇਹ ਤਾਂ ਦਸਵੰਧ ਨਹੀਂ ਹੋਇਆ ਕਰਦਾ? ਜੇ ਦਸਵਾਂ ਹਿੱਸਾ ਦੇਣ ਲਗ ਜਾਓ ਤਾਂ ਕੁਝ ਵੀ ਨਹੀਂ ਬਚਦਾ। ਕਿਸਾਨ ਦਾ ਦਸਵੰਧ ਇਸ ਤਰ੍ਹਾਂ ਹੁੰਦਾ ਹੈ ਕਿ ਜੇਕਰ ਸੌ ਰੁਪਿਆ ਬਚੇ ਤਾਂ ਉਹਦੇ ਵਿਚੋਂ ਇਕ ਰੁਪਿਆ ਕਢੇ ਕਿਉਂਕਿ ਉਹਦੇ ਤੇ ਸਾਰਾ ਖਰਚਾ ਪੈਂਦਾ ਹੈ, ਕਿਸਾਨ ਨੂੰ 10% ਨਹੀਂ ਬਚਦਾ, ਬਹੁਤ ਘਟ ਬਚਦਾ ਹੈ, ਮਸਾਂ 5–6% ਬਚਦਾ ਹੈ, ਇਸ ਤੋਂ ਵੱਧ ਨਹੀਂ ਬਚਦਾ। ਫਸਲ ਵੇਚ ਦਿੱਤੀ, ਬਸ ਕਹਿ ਦਿਤਾ ਕਿ ਮੇਰੀ ਫਸਲ ਐਨੇ ਦੀ ਹੋ ਗਈ। ਉਸ ਉਪਰ ਖਰਚਾ ਵੀ ਕਿੰਨਾ ਪਿਆ ਹੋਵੇਗਾ। ਕੰਮ ਵਿਚ ਆਪ ਸਾਰਾ ਪਰਿਵਾਰ ਲੱਗਿਆ ਰਹਿੰਦਾ ਹੈ। ਮਸ਼ੀਨਾਂ ਦਾ ਖਰਚਾ ਕਿੰਨਾ ਹੁੰਦਾ ਹੈ। ਫੇਰ ਖਾਦ ਕਿੰਨੀ ਮਹਿੰਗੀ ਮਿਲਦੀ ਹੈ। 10% ਤਾਂ ਕੇਵਲ ਉਸ ਨੂੰ ਬਚ ਸਕਦਾ ਹੈ ਜੇਕਰ ਕੋਈ ਖਾਸ ਚੰਗੀ ਫਸਲ ਹੋਵੇ। ਸੋ ਜੇਕਰ ਉਸ ਨੂੰ ਸੌ ਰੁਪਏ ਬਚੇ ਤਾਂ ਕੇਵਲ ਇਕ ਰੁਪਿਆ ਰੱਬ ਦੇ ਲੇਖੇ ਕੱਢੇ। ਜੇ ਕਿਸਾਨ ਸਚਮੁਚ ਹੀ ਐਨਾ ਥੋੜ੍ਹਾ ਕਢ ਸਕਦਾ ਹੈ ਤਾਂ ਦਾਨ ਲੈਣ ਵਾਲਾ ਜਬਰਦਸਤੀ ਦਾਨ ਲਈ ਜਾਏ ਤਾਂ ਫਿਰ ਉਹੋ ਜਿਹੇ ਕਲਜੁਗ ਦੇ ਕੱਚੇ ਗੁਰੂ ਦਾ ਉਹ ਹਾਲ ਹੁੰਦਾ ਹੈ ਜੋ ਕਿ ਉਸ ਸਰ੍ਹਾਲ ਦਾ ਹੋਇਆ। ਉਹਨੂੰ ਤਾਂ ਛੇਵੇਂ ਪਾਤਸ਼ਾਹ ਨੇ ਬਖਸ਼ ਦਿਤਾ। ਜਦੋਂ ਤਕ ਪੂਰਾ ਗੁਰੂ ਨਾ ਮਿਲੇ ਤਾਂ ਗਤੀ ਨਹੀਂ ਹੋ ਸਕਦੀ।

***ਧਾਰਨਾ – ਮੇਲਾ ਪੂਰਿਆਂ ਗੁਰਾਂ ਦਾ ਹੋਵੇ,***
***ਸੁਤੇ ਜਦੋਂ ਭਾਗ ਜਾਗਦੇ –2, 2.***
***ਸੁਤੇ ਜਦੋਂ ਜੀ ਭਾਗ ਜਾਗਦੇ –2, 2.***
***ਮੇਲਾ ਪੂਰਿਆਂ ਗੁਰਾਂ,............... –2.***

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***

***ਪੰਨਾ – 205***

ਕਹਿੰਦੇ ਪਿਛਲੇ ਜਨਮਾਂ ਦਾ ਕੋਈ ਕਰਮ –

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਪੰਨਾ – 451***

ਪਿਛਲੇ ਕਰਮਾਂ ਦਾ ਫਲ ਮਿਲ ਜਾਵੇ, ਕਰਮ ਬਹੁਤ ਹੋ ਜਾਣ। ਸਾਧ ਸੰਗਤ ਜੀ ਤੁਸੀਂ ਪਿਛਲੇ ਸਤ ਦਿਨਾਂ ਤੋਂ ਸਤਸੰਗ ਵਿਚ ਆ ਰਹੇ ਹੋ ਤੁਹਾਡੇ ਕਿੰਨੇ ਕਦਮ ਲੇਖੇ ਵਿਚ ਲਗ ਰਹੇ ਹਨ। ਇਕ ਇਕ ਕਦਮ ਦਾ ਫਲ ਇਕ ਇਕ ਅਸ੍ਵਮੇਧ ਜਗ ਦੇ ਬਰਾਬਰ ਹੈ। ਉਸ ਤੋਂ ਬਾਅਦ ਜਦੋਂ ਆਪ ਮਸਤਕ ਨਿਵਾ ਕੇ ਸੰਗਤ ਵਿਚ ਬੈਠਦੇ ਹੋ –

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***

***ਪੰਨਾ – 547***

ਕ੍ਰੋੜਾਂ ਜੱਗਾਂ ਦਾ ਫਲ ਮਿਲਦਾ ਹੈ। ਜਦੋਂ ਪਹਿਲਾਂ ਤੁਸੀਂ ਸੁਣੋਗੇ ਫਿਰ ਆਪਣੀ ਰਸਨਾ ਨਾਲ ਗਾਓਗੇ, ਇਹਦੇ ਨਾਲ ਕਿੰਨੇ ਕ੍ਰੋੜਾਂ ਜਗਾਂ ਦਾ ਫਲ ਬਣ ਗਿਆ। ਜਦੋਂ ਤੋਂ ਤੁਸੀਂ ਸਤਸੰਗ ਵਿਚ ਆ ਰਹੇ ਹੋ, ਤੁਹਾਡੇ ਪਾਪ ਘਟ ਰਹੇ ਹਨ, ਪਾਪਾਂ ਦਾ ਪਹਾੜ ਢਾਹ ਦਿੱਤਾ, ਉਹਦਾ ਨਤੀਜਾ ਕੀ ਹੋਏਗਾ ਕਿ ਜਦੋਂ ਸਾਰੇ ਪਾਪ ਪੁੰਨ ਬਣ ਗਏ ਤਾਂ ਮਸਤਕ ਵਿਚ ਲੇਖ ਲਿਖ ਦਿਤਾ ਜਾਂਦਾ ਹੈ ਤੇ ਸਤਿਗੁਰੂ ਜੀ ਦਇਆ ਕਰ ਦਿੰਦੇ ਹਨ –

***ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥***

***ਪੰਨਾ – 1242***

ਗੁਰੂ ਕੋਲ ਕੀ ਹੈ –

***ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥***

***ਪੰਨਾ – 41***

***ਨਾਨਕ ਕੈ ਘਰਿ ਕੇਵਲ ਨਾਮੁ॥ ਪੰਨਾ – 1136***

ਅਸੀਂ ਇਥੇ ਕੋਈ ਮੰਤਰ ਜੰਤਰ ਪਕਾਉਣ ਨਹੀਂ ਆਏ, ਕੋਈ ਹਿਸਟਰੀ ਦੱਸਣ ਨਹੀਂ ਆਏ, ਕੋਈ ਆਰਥਕ ਥਿਊਰੀ ਦੇਣ ਵਾਸਤੇ ਨਹੀਂ ਆਏ, ਕੋਈ ਰਾਜਨੀਤੀ ਦੀਆਂ ਗੱਲਾਂ ਸਿਖਾਉਣ ਨਹੀਂ ਆਏ, ਕੋਈ ਪ੍ਰਕਿਰਤੀ ਦੇ ਕਾਨੂੰਨ ਦੱਸਣ ਨਹੀਂ ਆਏ, ਸਾਡੇ ਕੋਲ ਤਾਂ ਕੇਵਲ ਨਾਮ ਹੈ, ਨਾਮ ਦੇ ਕੇ ਜੀਵ ਨੂੰ ਪਰਮੇਸ਼ਰ ਬਣਾ ਦੇਣਾ ਹੈ। ਪਰਮੇਸ਼ਰ ਦੇ ਦਰਸ਼ਨ ਅੰਦਰੋਂ ਕਰਾ ਦੇਣੇ ਹਨ। ਦੋਹਾਂ ਦਾ ਵਾਸਾ ਇਕ ਥਾਂ ਤੇ ਹੁੰਦਾ ਹੈ।

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥***

*ਗੁਰਿ ਪੂਰੈ ਹਉਮੈ ਭੀਤਿ ਤੋਰੀ*
*ਜਨ ਨਾਨਕ ਮਿਲੇ ਬਨਵਾਰੀ॥ ਪੰਨਾ - 1264*

ਜਦੋਂ ਪੂਰਾ ਗੁਰੂ ਮਿਲ ਜਾਵੇ ਤਾਂ ਮੰਤਰ ਦੇ ਕੇ ਹਉਮੈ ਦੀ ਕੰਧ ਤੋੜ ਦਿਆ ਕਰਦਾ ਹੈ -

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*
*ਭਾਈ ਗੁਰਦਾਸ ਜੀ ਦੀ ਵਾਰ 13/2*

ਵਾਹਿਗੁਰੂ ਦਾ ਮੰਤਰ ਪੰਜਾਂ ਪਿਆਰਿਆਂ ਤੋਂ ਪ੍ਰਾਪਤ ਹੁੰਦਾ ਹੈ ਜਿਸਦੇ ਜਪਣ ਦੇ ਨਾਲ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਹਉਮੈ ਦਾ ਨਾਸ਼ ਹੋਣ ਨਾਲ ਉਹ ਕੰਧ ਟੁਟ ਜਾਂਦੀ ਹੈ। ਫੇਰ ਕੀ ਦੇਖਦਾ ਹੈ ਕਿ ਏਥੇ ਤਾਂ ਹੈ ਹੀ ਕੇਵਲ ਵਾਹਿਗੁਰੂ -

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥*
*ਨਾਮੁ ਪ੍ਰਭੂ ਕਾ ਲਾਗਾ ਮੀਠਾ॥ ਪੰਨਾ - 294*

ਸੰਤਾਂ ਨਾਲ ਮਿਲ ਕੇ ਜਦੋਂ ਅੰਦਰ ਝਾਕੇ ਤਾਂ ਦੋ ਗੱਲਾਂ ਹੋਈਆਂ - ਇਕ ਤਾਂ ਜੋ ਪ੍ਰਭੂ ਦਾ ਨਾਮ ਸੀ ਉਹ ਮਿਠਾ ਲੱਗਣ ਲਗ ਪਿਆ। ਉਥੇ ਇਹ ਨਹੀਂ ਹੈ ਕਿ ਮੈਨੂੰ ਨੀਂਦ ਆਉਂਦੀ ਹੈ ਜਾਂ ਕੁਝ ਹੋਰ ਹੈ, ਉਥੇ ਕੋਈ ਸੁਸਤੀ ਨਹੀਂ ਹੈ ਕਿਉਂਕਿ ਨਾਮ ਮਿੱਠਾ ਲਗਦਾ ਹੈ। ਅੰਦਰ ਕੀ ਦੇਖਿਆ ਕਿ ਵਾਹਿਗੁਰੂ ਹੈ -

*ਸਗਲ ਸਮਿਗ੍ਰੀ ਏਕਸੁ ਘਟ ਮਾਹਿ॥ ਪੰਨਾ - 294*

ਇਹ ਜੋ ਸਾਰੀ ਸ੍ਰਿਸ਼ਟੀ ਹੈ, ਇਹ ਤਾਂ ਸਾਰੀ ਵਾਹਿਗੁਰੂ ਦੇ ਅੰਦਰ ਹੀ ਹੈ, ਬਾਹਰ ਵਖਰੀ ਹੀ ਹੈ ਜਿਸ ਤਰ੍ਹਾਂ ਸਮੁੰਦਰ ਦੇ ਵਿਚ ਮੱਛੀਆਂ ਹਨ -

*ਅਨਿਕ ਰੰਗ ਨਾਨਾ ਦ੍ਰਿਸਟਾਹਿ॥ ਪੰਨਾ - 294*

ਵਾਹਿਗੁਰੂ ਅਨੇਕ ਰੰਗ ਬਣਕੇ ਦਿਸ ਰਿਹਾ ਹੈ ਆਪ ਹੀ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 294*

ਦੇਖਿਆ ਉਹਨਾਂ ਨੇ ਜਿਹਨਾਂ ਨੂੰ ਗੁਰੂ ਨੇ ਆਪ ਦਿਖਾ ਦਿੱਤਾ -

*ਤਿਨਿ ਦੇਖਿਆ ਜਿਸੁ ਆਪਿ ਦਿਖਾਏ॥*
*ਨਾਨਕ ਤਿਸੁ ਜਨ ਸੋਝੀ ਪਾਏ॥ ਪੰਨਾ - 294*

ਸੋ ਐਸਾ ਜੋ ਨਾਮ ਹੈ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਪੰਨਾ - 294*

ਇਹ ਸਤਿਗੁਰੂ ਦੇ ਕੋਲ ਹੋਇਆ ਕਰਦਾ ਹੈ।

*ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥*
*ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥*
*ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ॥*
*ਪੰਨਾ - 41*

ਉਹ ਵੱਡੇ ਭਾਗਾਂ ਵਾਲੇ ਹਨ, ਵੱਡੇ ਪੁੰਨਾਂ ਵਾਲੇ ਹਨ -

*ਜੋ ਆਇ ਮਿਲੇ ਗੁਰ ਪਾਸਿ॥ ਪੰਨਾ - 41*

ਜਿਹਨਾਂ ਨੇ ਗੁਰੂ ਕੋਲ ਜਾ ਕੇ ਗੁਰੂ ਧਾਰਨ ਕਰ ਲਿਆ।

*ਬਿਨੁ ਸਤਿਗੁਰ ਹਰਿ ਨਾਮੁ ਨ ਲਭਈ*
*ਲਖ ਕੋਟੀ ਕਰਮ ਕਮਾਉ॥ ਪੰਨਾ - 41*

ਕਹਿੰਦੇ ਕ੍ਰੋੜ, ਦਸ ਕ੍ਰੋੜ, ਸੌ ਕ੍ਰੋੜ, ਹਜ਼ਾਰ ਕ੍ਰੋੜ, ਦਸ ਹਜ਼ਾਰ ਕ੍ਰੋੜ, ਲਖ ਕ੍ਰੋੜ, ਭਾਵੇਂ ਐਨੇ ਕਰਮ ਕਰ ਲਵੇ, ਤਾਂ ਵੀ ਨਹੀਂ ਮਿਲਿਆ ਕਰਦਾ। ਇਹ ਤਾਂ ਗੁਰੂ ਦੀ ਕ੍ਰਿਪਾ ਹੈ, ਜੇ ਗੁਰੂ ਧਾਰਨ ਕਰ ਲਵੇ ਤੇ ਨਾਮ ਦੀ ਪ੍ਰਾਪਤੀ ਹੋ ਜਾਵੇ, ਫਿਰ ਨਾਮ ਨੂੰ ਯਾਦ ਕਰੇ, ਬਜਰ ਕਪਾਟ ਖੁਲ੍ਹ ਜਾਇਆ ਕਰਦੇ ਹਨ।

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*
*ਪੰਨਾ - 955*

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*
*ਪੰਨਾ - 948*

ਸੋ ਗੁਰੂ ਹਉਮੈ ਦਾ ਨਾਸ਼ ਕਰ ਦਿਆ ਕਰਦਾ ਹੈ, ਉਹਦੇ ਕੋਲ ਦਵਾਈ ਹੁੰਦੀ ਹੈ ਨਾਮ ਦੀ -

*ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥*
*ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥*
*ਪੰਨਾ - 561*

ਇਹ ਸਰੀਰ ਹਉਮੈ ਦਾ ਭਰਿਆ ਹੋਇਆ ਹੈ, ਇਸਦੇ ਅੰਦਰ ਬਹੁਤ ਅੰਧ ਗੁਬਾਰ ਹੈ ਜਿਸ ਕਰਕੇ ਪਰਮੇਸ਼ਰ ਨਹੀਂ ਦਿਸਦਾ -

*ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥*
*ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥*
*ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥*
*ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥*
*ਪੰਨਾ - 561*

ਸੋ ਜਿੰਨੀ ਦੇਰ ਤੱਕ ਹਉਮੈ ਹੈ -

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*
*ਪੰਨਾ - 561*

ਇਹ ਦੋਨੋਂ ਇਕ ਥਾਂ ਤੇ ਨਹੀਂ ਵਸਿਆ ਕਰਦੇ। ਸਾਧ ਸੰਗਤ ਜੀ! ਜਦੋਂ ਤਕ ਗੁਰੂ ਧਾਰਨ ਨਹੀਂ ਕਰਦਾ, ਇਸ ਨੂੰ ਨਾਮ ਦੀ ਦਵਾਈ ਨਹੀਂ ਮਿਲ ਸਕਦੀ। ਹਉਮੈ ਦੀ ਦਵਾਈ ਹੈ ਨਾਮ।

*ਧਾਰਨਾ - ਹਉਮੈ ਨੂੰ ਖੋਈਦਾ, ਵਾਹਿਗੁਰੂ ਮੰਤਰ ਜਪ ਕੇ-2, 2.*

*ਵਾਹਿਗੁਰੂ ਮੰਤਰ ਜਪ ਕੇ -2, 2.*
*ਹਉਮੈ ਨੂੰ ਖੋਈਦਾ,............... -2.*

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***
***ਭਾਈ ਗੁਰਦਾਸ ਜੀ ਦੀ ਵਾਰ 13/2***

ਜੋ ਵੀ ਵੀਚਾਰ ਕੀਤੀ ਹੈ, ਉਸਦਾ ਸਿੱਟਾ ਇਹ ਹੈ ਕਿ ਵਾਹਿਗੁਰੂ ਤਾਂ ਅੰਦਰ ਵਸਦਾ ਹੈ, ਲੇਕਿਨ ਹਉਮੈ ਦਾ ਪੜਦਾ ਪਿਆ ਹੋਣ ਕਰਕੇ ਜੀਵ ਇਸ ਨੂੰ ਬਾਹਰ ਭਾਲਦਾ ਹੈ। ਹਉਮੈ ਤਾਂ ਹੀ ਜਾਂਦੀ ਹੈ ਜੇਕਰ ਨਾਮ ਮਿਲ ਜਾਵੇ, ਜੇਕਰ ਨਾਮ ਨਹੀਂ ਮਿਲਿਆ ਤਾਂ ਮਹਾਰਾਜ ਕਹਿੰਦੇ ਹਨ ਕਿ ਇਸ ਨੇ ਜੀਵਨ ਬਰਬਾਦ ਕਰ ਲਿਆ। ਜਿਹੜਾ ਨਾਮ ਨਹੀਂ ਜਪਦਾ, ਉਹਦਾ ਸਰੀਰ ਤਾਂ ਮਨੁਖਾਂ ਦੀ ਤਰ੍ਹਾਂ ਨਜ਼ਰ ਆਉਂਦਾ ਹੈ ਪਰ ਬਿਰਤੀ ਪਸ਼ੂਆਂ ਵਾਲੀ ਹੁੰਦੀ ਹੈ -

***ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਪੰਨਾ - 1358***

ਜਿਸ ਨੂੰ ਪੰਜਾਂ ਪਿਆਰਿਆਂ ਤੋਂ ਗੁਰਮੰਤਰ ਪ੍ਰਾਪਤ ਨਹੀਂ ਹੋਇਆ, ਉਸਦਾ ਜਨਮ ਧਿਰਕਾਰਯੋਗ ਹੈ। ਸੌ ਵਾਰੀ ਫਿਟੇ ਮੂੰਹ ਕਹੋ, ਇਕ ਵਾਰੀ ਧ੍ਰਿਗ ਕਹੋ। ਭ੍ਰਿਸ਼ਟਿਆ ਹੋਇਆ ਹੈ, ਕੋਹੜ ਹੋਇਆ ਹੋਇਆ ਹੈ -

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ - 1358***

ਕਿਉਂਕਿ ਕੁੱਤਾ, ਬਿੱਲਾ, ਸੂਰ, ਸੱਪ, ਕਾਂ, ਗਧਾ, ਇਹਨਾਂ ਦੇ ਬਰਾਬਰ ਉਸ ਮਨੁਖ ਦੀ ਤੁਲਨਾ ਕੀਤੀ ਹੈ। ਉਹਦੇ ਕੋਲ ਭਾਵੇਂ ਲੱਖਾਂ ਰੁਪਏ ਹੋਣ, ਕੋਠੀਆਂ ਪਾਈਆਂ ਹੋਈਆਂ ਹਨ, ਵੱਡੇ ਵੱਡੇ ਫਾਰਮ ਹਨ, ਹੋਰ ਵੱਡੇ ਵੱਡੇ ਕਾਰੋਬਾਰ ਵਪਾਰ ਹਨ, ਪਰ ਜੇਕਰ ਮੰਤਰ ਪ੍ਰਾਪਤ ਨਹੀਂ ਹੋਇਆ ਤਾਂ ਮਰਨ ਤੋਂ ਬਾਅਦ ਉਸਦਾ ਜੀਵ ਆਤਮਾ ਪਸ਼ੂਆਂ ਦੀ ਜੂਨੀ ਵਿਚ ਚਲਾ ਜਾਵੇਗਾ।

*ਧਾਰਨਾ - ਕਾਵਾਂ ਕੁਤਿਆਂ ਗਧਿਆਂ ਦੀ ਜੂਨੀ ਪੈਣਗੇ,*
*ਜਿਹਨਾਂ ਨੇ ਗੁਰੂ ਨਹੀਓਂ ਧਾਰਿਆ -2, 2.*
*ਮੇਰੇ ਪਿਆਰੇ, ਜਿਨ੍ਹਾਂ ਨੇ ਗੁਰੂ ਨਹੀਓਂ ਧਾਰਿਆ -2, 2.*
*ਕਾਵਾਂ ਕੁਤਿਆਂ ਗਧਿਆਂ ਦੀ ਜੂਨੀ ਪੈਣਗੇ,....... -2.*

ਕਿਉਂਕਿ ਜ਼ਿੰਦਗੀ ਦੇ ਅੰਦਰ ਮਨ ਦੇ ਪਿਛੇ ਲਗ ਕੇ ਆਪਣੇ ਆਪ ਨੂੰ ਨੀਵਾਂ ਲੈ ਗਿਆ। ਜੋ ਮਨਮੁਖ ਹੈ ਸਾਧ ਸੰਗਤ ਜੀ, ਉਸ ਸਬੰਧੀ ਫੁਰਮਾਨ ਹੈ -

***ਮਨਮੁਖਿ ਆਵੈ ਮਨਮੁਖਿ ਜਾਵੈ॥***
***ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥***
***ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥***
***ਪੰਨਾ - 1074***

ਜਿਹੜਾ ਗੁਰੂ ਨਾਲ ਲਗ ਜਾਇਆ ਕਰਦਾ ਹੈ, ਉਸ ਨੂੰ ਨਾਮ ਦੀ ਦਾਤ ਪ੍ਰਾਪਤ ਹੋ ਜਾਇਆ ਕਰਦੀ ਹੈ। ਨਾਮ ਜੱਪਣ ਦੇ ਨਾਲ ਸਦਾ ਦੀ ਜ਼ਿੰਦਗੀ ਪ੍ਰਾਪਤ ਹੋ ਜਾਇਆ ਕਰਦੀ ਹੈ। ਜੇਕਰ ਨਾਮ ਨਾਂ ਵੀ ਜਪ ਸਕੇ, ਕੇਵਲ ਗੁਰੂ ਧਾਰ ਕੇ, ਰਹਿਤਾਂ ਵਿਚ ਪੱਕਾ ਰਹੇ, ਜੋ ਪੰਜਾਂ ਪਿਆਰਿਆਂ ਦਾ ਹੁਕਮ ਹੈ, ਉਹਦੇ ਮੁਤਾਬਕ ਆਪਣਾ ਜੀਵਨ ਢਾਲੇ; ਜੇ ਨਹੀਂ ਵੀ ਤਰੱਕੀ ਕਰ ਸਕਿਆ, ਦੂਜਾ ਜਨਮ ਫੇਰ ਮਿਲ ਜਾਵੇਗਾ, ਫਿਰ ਉਹਨੂੰ ਗੁਰੂ ਛੇਤੀ ਮਿਲ ਜਾਂਦਾ ਹੈ, ਬਹੁਤੀ ਦੇਰ ਨਹੀਂ ਲਗਦੀ ਕਿਉਂਕਿ ਵਾਹਿਗੁਰੂ ਦਾ ਬੰਦੋਬਸਤ ਐਸਾ ਹੀ ਹੈ। ਜੇਕਰ ਦੂਜੇ ਜਨਮ ਵਿਚ ਵੀ ਤਰੱਕੀ ਨਾ ਕਰ ਸਕਿਆ ਤਾਂ ਤੀਸਰਾ ਜਨਮ ਫੇਰ ਮਿਲ ਜਾਇਆ ਕਰਦਾ ਹੈ। ਇਸ ਤਰ੍ਹਾਂ ਬਾਰ ਬਾਰ ਗੁਰੂ ਉਸ ਨੂੰ ਮਨੁਖ ਬਣਾਈ ਜਾਂਦਾ ਹੈ ਕਿ ਹੁਣ ਤਰੱਕੀ ਕਰ ਲੈ, ਹੁਣ ਤਰੱਕੀ ਕਰ ਲੈ, ਕਿੰਨੇ ਮੌਕੇ ਆਏ ਆਪ ਖੁਦ ਅੰਦਾਜ਼ਾ ਲਾ ਕੇ ਦੇਖ ਲਓ। ਜਿਹੜੇ ਛੋਟੇ ਛੋਟੇ ਬੱਚੇ ਨਾਮ ਜਪਦੇ ਹਨ, ਅੰਮ੍ਰਿਤ ਛਕ ਲੈਂਦੇ ਹਨ ਜਿਹਨਾਂ ਦੇ ਹੱਥਾਂ ਵਿਚ ਸਿਮਰਨੇ ਦੇਖਦੇ ਹੋ - ਛੋਟੇ ਬੱਚੇ ਤੇ ਬੱਚੀਆਂ ਦੇ ਹੱਥਾਂ ਵਿਚ, ਇਹਨਾਂ ਦੇ ਕਈ ਕਈ ਜਨਮ ਪਹਿਲਾਂ ਸਿਖ ਘਰਾਣੇ ਵਿਚ ਹੋ ਚੁਕੇ ਹਨ- ਗੁਰੂ ਨਾਨਕ ਦੇ ਘਰਾਣੇ ਵਿਚ। ਪਰਮੇਸ਼ਰ ਇਹਨਾਂ ਵਾਸਤੇ ਛੇਤੀ ਦੇ ਕੇ ਐਸਾ ਬੰਦੋਬਸਤ ਕਰ ਦਿੰਦਾ ਹੈ ਕਿ ਇਹਨਾਂ ਨੂੰ ਅੰਮ੍ਰਿਤ ਦੀ ਦਾਤ ਮਿਲ ਜਾਂਦੀ ਹੈ ਤੇ ਪੱਕੇ ਹੋ ਜਾਂਦੇ ਹਨ। ਪਿਛਲੇ ਜਨਮ ਵਿਚ ਜਿਥੇ ਸ਼ਬਦ ਛਡ ਕੇ ਆਏ ਹਨ ਉਥੋਂ ਹੀ ਫਿਰ ਫੜ ਲੈਂਦੇ ਹਨ।

ਜਿਹੜਾ ਛੋਟਾ ਬੱਚਾ ਪੰਜ ਸਾਲ ਦਾ ਅੰਮ੍ਰਿਤ ਛਕਦਾ ਹੈ ਤੇ ਇਹਦੇ ਹੱਥ ਵਿਚ ਸਿਮਰਨਾ ਦੇਖੋ ਤਾਂ ਸਮਝ ਲਓ ਕਿ ਇਸਨੇ ਪਹਿਲਾਂ ਚਾਰ ਜਨਮਾਂ ਵਿਚ ਨਾਮ ਜਪਿਆ ਹੋਇਆ ਹੈ ਅਤੇ ਮਹਾਂਪੁਰਸ਼ਾਂ ਨਾਲ ਮਿਲਾਪ ਹੋਇਆ ਹੋਇਆ ਹੈ। ਵਾਹਿਗੁਰੂ ਕੋਈ ਨਾ ਕੋਈ ਐਸਾ ਬੰਦੋਬਸਤ ਕਰ ਦਿੰਦਾ ਹੈ ਕਿ ਉਸ ਬੱਚੇ ਦਾ ਸੰਪਰਕ ਬੰਦਗੀ ਕਰਨ ਵਾਲੇ ਨਾਲ ਕਰਾ ਦਿੰਦਾ ਹੈ। ਉਹਨਾਂ ਦੀ ਮੱਦਦ ਦੇ ਨਾਲ ਫਿਰ ਇਹ ਨਾਮ ਜਪਿਆ ਕਰਦਾ ਹੈ।

ਸੋ ਗੁਰੂ ਘਰ ਦੇ ਅੰਦਰ ਜੋ ਗੁਰੂ ਧਾਰਨ ਦੀ ਰੀਤ ਹੈ, ਪਹਿਲਾਂ ਅੰਮ੍ਰਿਤ ਛਕਣਾ ਪੈਂਦਾ ਹੈ ਸਾਧ ਸੰਗਤ ਜੀ! ਜਿਸ ਨੂੰ ਪਾਹੁਲ ਵੀ ਕਹਿੰਦੇ ਹਨ। ਪੰਜ ਸਿੰਘ ਪੰਜ ਬਾਣੀਆਂ ਪੜ੍ਹਦੇ ਹਨ, ਖੰਡਾ ਤੇ ਬਾਟਾ ਹੁੰਦਾ ਹੈ ਜਿਸ ਵਿਚ ਪਤਾਸ਼ੇ ਪਾਏ ਜਾਂਦੇ ਹਨ ਤੇ ਨੇਤਰ ਸਾਹਮਣੇ ਕਰਕੇ, ਪੂਰਾ ਚਿਤ ਨੂੰ ਇਕਾਗਰ ਕਰਕੇ ਬਾਣੀ ਪੜ੍ਹਦੇ ਹਨ। ਜਦੋਂ ਚਿਤ ਇਕਾਗਰ ਕਰਦੇ ਹਨ ਤਾਂ ਉਹਦੇ ਵਿਚ ਸ਼ਕਤੀ ਆਉਂਦੀ ਹੈ ਤੇ ਜਿਵੇਂ ਮੰਤਰ ਵਿਚ ਸ਼ਕਤੀ ਆਉਂਦੀ ਹੈ, ਇਹ ਮੰਤਰ ਵਾਲੀ ਬਾਣੀ ਪੜ੍ਹਿਆ ਕਰਦੇ ਹਨ, ਪੜ੍ਹ ਕੇ ਦੇਖਦੇ ਹਨ, ਉਸਦਾ ਅਸਰ ਹੋ ਜਾਇਆ ਕਰਦਾ ਹੈ।

ਏਸੇ ਤਰ੍ਹਾਂ ਦੇ ਨਾਲ ਪੰਜ ਪਿਆਰੇ ਪੰਜ ਬਾਣੀਆਂ ਵਾਰੀ ਵਾਰੀ ਪੜ੍ਹਦੇ ਹਨ, ਬਾਕੀ ਵਾਹਿਗੁਰੂ ਵਾਹਿਗੁਰੂ ਕਰਕੇ ਦੇਖਦੇ ਰਹਿੰਦੇ ਹਨ, ਜਲ ਵਿਚ ਇਕ ਟਕ ਨਿਗਾਹ ਰਖਦੇ ਹਨ। ਉਸ ਨਿਹਾਰ ਦੇ ਨਾਲ -

***ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥***

***ਪੰਨਾ - 274***

ਨੇਤਰਾਂ ਦੇ ਰਾਹੀਂ ਸ਼ਕਤੀ ਦੀ ਵਰਸ਼ਾ ਹੋਇਆ ਕਰਦੀ ਹੈ, ਉਹ ਜਲ ਵਿਚ ਪੈ ਜਾਂਦੀ ਹੈ ਜਿਸ ਨੂੰ ਅੰਮ੍ਰਿਤ ਕਹਿੰਦੇ ਹਨ। ਉਹ ਅੰਮ੍ਰਿਤ ਛਕਾ ਦਿੱਤਾ ਜਾਂਦਾ ਹੈ। ਜਦੋਂ ਅੰਮ੍ਰਿਤ ਛਕਾ ਦਿਤਾ ਫਿਰ ਇਸਦੇ 10ਵੇਂ ਦੁਆਰ ਤਕ ਪੰਜ ਚੂਲੇ ਜਾਂਦੇ ਹਨ, ਨੇਤਰਾਂ ਵਿਚ ਪੰਜ ਚੂਲੇ ਜਾਂਦੇ ਹਨ, ਪੰਜ ਇਸ ਨੂੰ ਪਿਲਾਉਂਦੇ ਹਨ, ਫੇਰ ਉਸ ਤੋਂ ਪਿਛੋਂ ਜਦੋਂ ਸਭ ਕੁਝ ਹੋ ਹਟਦਾ ਹੈ, ਫਿਰ ਪੰਜ ਪਿਆਰੇ ਇਕੱਠੇ ਹੋ ਕੇ ਨਾਮ ਦਿੰਦੇ ਹਨ ਜੋ ਅਸਲੀ ਅੰਮ੍ਰਿਤ ਹੈ।

ਅੰਮ੍ਰਿਤ ਤਿੰਨ ਤਰ੍ਹਾਂ ਦਾ ਹੁੰਦਾ ਹੈ। ਪਹਿਲਾ ਹੁੰਦਾ ਹੈ- ਜਦੋਂ ਬੱਚਾ ਪੈਦਾ ਹੋਵੇ ਉਸ ਨੂੰ ਜਨਮ ਅੰਮ੍ਰਿਤ ਸੰਸਕਾਰ ਆਖਦੇ ਹਨ। ਦੂਜਾ ਹੋਇਆ ਕਰਦਾ ਹੈ ਜਦੋਂ ਆਪਣੀ ਮਰਜ਼ੀ ਦੇ ਨਾਲ ਗੁਰੂ ਧਾਰਨ ਕਰਦਾ ਹੈ, ਇਸਦਾ ਜਸ਼ਨ ਮਨਾਉਣਾ ਵਿਆਹ ਸ਼ਾਦੀਆਂ ਤੋਂ ਵੀ ਵੱਡਾ ਹੋਇਆ ਕਰਦਾ ਹੈ ਕਿਉਂਕਿ ਇਹ ਜੀਵ ਚੁਰਾਸੀ ਲਖ ਜੂਨੀਆਂ ਵਿਚੋਂ ਘੁੰਮਦਾ ਘੁੰਮਦਾ ਅੱਜ ਗੁਰੂ ਵਾਲਾ ਬਣ ਗਿਆ। ਇਸ ਤੋਂ ਵੱਡੀ ਦੁਨੀਆਂ ਵਿਚ ਕੋਈ ਖੁਸ਼ੀ ਨਹੀਂ ਹੋਇਆ ਕਰਦੀ। ਕਾਲ ਦੇ ਚੱਕਰ ਵਿਚੋਂ ਇਕ ਵਾਰੀ ਗੁਰੂ ਨੇ ਬਚਾ ਲਿਆ, ਤੇ ਬੜੀ ਦੇਰ ਤੱਕ ਉਸ ਨੂੰ ਮਨੁਖੀ ਜਨਮ ਪ੍ਰਾਪਤ ਹੁੰਦਾ ਰਹੇਗਾ। ਸੋ ਇਹ ਤਾਂ ਬਹੁਤ ਖੁਸ਼ੀ ਦੀ ਘਟਨਾ ਹੁੰਦੀ ਹੈ ਭਾਵੇਂ ਬੈਂਡ ਵਾਜੇ ਵਜਾਏ ਜਾਣ ਉਤਨੇ ਹੀ ਥੋੜ੍ਹੇ ਹਨ। ਫਿਰ ਗੁਰੂ ਧਾਰਨ ਕਰਕੇ ਉਸ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਪੰਜ ਪਿਆਰੇ ਇਕ ਜ਼ੁਬਾਨ ਹੋ ਕੇ ਨਾਮ ਦਿੰਦੇ ਹਨ। ਸੋ ਉਸ ਨਾਮ ਨੂੰ ਅੰਮ੍ਰਿਤ ਆਖਦੇ ਹਨ।

ਤੀਸਰਾ ਹੋਇਆ ਕਰਦਾ ਹੈ ਬ੍ਰਹਮ ਗਿਆਨ ਅੰਮ੍ਰਿਤ। ਉਹ ਜਦੋਂ ਨਾਮ ਦੀ ਕਮਾਈ ਕਰਦਾ ਕਰਦਾ ਚਾਰੇ ਬਾਣੀਆਂ ਦੇ ਰਾਹੀਂ ਨਾਮ ਜਪਦਾ ਹੈ - ਬੈਖਰੀ, ਮਧਮਾ, ਪਸੰਤੀ ਤੇ ਪਰ੍ਹਾ ਬਾਣੀ। ਇਸ ਤਰ੍ਹਾਂ ਹੌਲੀ ਹੌਲੀ ਸ਼ਬਦ ਦੀ ਮਦਦ ਨਾਲ ਰਸਨਾ ਦੀ ਮੱਦਦ ਨਾਲ, ਫੇਰ ਸਵਾਸਾਂ ਦੀ ਮੱਦਦ ਨਾਲ, ਕੰਠ ਵਿਚ ਨਾਮ ਜਪਣਾ, ਹਿਰਦੇ ਵਿਚ ਨਾਮ ਜਪਣਾ, ਨਾਭੀ ਵਿਚ ਜਪਣਾ ਤੇ ਆਗਿਆ ਚੱਕਰ ਵਿਚ ਜਪਣਾ, ਅਨਹਦ ਸ਼ਬਦ ਦੀ ਮੱਦਦ ਨਾਲ ਜਪਣਾ, ਤ੍ਰਿਕੁਟੀ ਵਿਚ ਨਾਮ ਜਪਣਾ, ਦਸਵੇਂ ਦੁਆਰ ਵਿਚ ਨਾਮ ਜਪਣਾ, ਉਸ ਤੋਂ ਬਾਅਦ ਇਹਦੀ ਬਿਰਤੀ ਵਿਵੇਕ ਮੰਡਲ ਵਿਚ ਪਹੁੰਚ ਜਾਇਆ ਕਰਦੀ ਹੈ, ਉਥੇ ਜਾ ਕੇ ਇਸ ਨੂੰ ਗਿਆਨ ਹੁੰਦਾ ਹੈ, ਪਹਿਲਾਂ ਨਹੀਂ ਹੁੰਦਾ। ਉਹਦੇ ਨਾਲ ਹਉਮੈ ਦਾ ਪੜਦਾ ਟੁੱਟ ਜਾਂਦਾ ਹੈ। ਸੋ ਸਾਧ ਸੰਗਤ ਜੀ ਅੰਮ੍ਰਿਤ ਤੇ ਨਾਮ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਅੰਮ੍ਰਿਤ ਨਾਮ ਨੂੰ ਹੀ ਆਖਦੇ ਹਨ।

***ਧਾਰਨਾ - ਸੁਣ ਮੇਰੇ ਮਨਾ ਅੰਮ੍ਰਿਤ ਹਰਿ ਹਰਿ ਨਾਮ ਹੈ -2, 4.***

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ***
***ਅੰਮ੍ਰਿਤੁ ਗੁਰਮਤਿ ਪਾਏ ਰਾਮ॥ ਪੰਨਾ - 539***

ਗੁਰੂ ਦੀ ਮੱਤ ਨੂੰ ਧਾਰਨ ਕਰਨ ਦੇ ਨਾਲ ਇਹ ਅੰਮ੍ਰਿਤ ਪ੍ਰਾਪਤ ਹੋਇਆ ਕਰਦਾ ਹੈ।

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ........॥***

***ਪੰਨਾ - 539***

Ego (ਹਉਮੈ) ਸਭ poison (ਜ਼ਹਿਰ) ਹੈ -

***........ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥***

***ਪੰਨਾ - 539***

ਜਦੋਂ ਨਾਮ ਰੂਪੀ ਅੰਮ੍ਰਿਤ ਮਿਲ ਗਿਆ, ਉਸ ਨਾਮ ਦੇ ਜੱਪਣ ਦੇ ਨਾਲ ਹਉਮੈ ਦੀ ਜ਼ਹਿਰ ਉਤਰ ਜਾਏਗੀ। ਸੋ ਇਸ ਤਰ੍ਹਾਂ -

***ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ॥***
***ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥***

***ਪੰਨਾ - 617***

ਜਿਸ ਦੇ ਉਤੇ ਪਰਮੇਸ਼ਰ ਦੀ ਨਿਗਾਹ ਹੋ ਗਈ, ਉਸ ਨੂੰ ਇਹ ਅੰਮ੍ਰਿਤ ਰੂਪੀ ਨਾਮ ਪ੍ਰਾਪਤ ਹੋਇਆ ਕਰਦਾ ਹੈ। ਜਿਹੜਾ ਸਿਮਰਦਾ ਹੈ -

***ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥***
***ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥***

***ਪੰਨਾ - 557***

ਉਸ ਨੂੰ ਸਦਾ ਦਾ ਜੀਵਨ ਪ੍ਰਾਪਤ ਹੋ ਜਾਇਆ ਕਰਦਾ ਹੈ। ਜਿਸ ਨੂੰ ਪ੍ਰਾਪਤ ਹੋ ਜਾਂਦਾ ਹੈ ਉਸ ਦੇ ਸਿਰ ਤੇ ਕਾਲ ਨਹੀਂ ਆਉਂਦਾ -

***ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ॥***
***ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ॥***
***ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ॥***
***ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ॥***

***ਪੰਨਾ - 617***

ਉਹ ਪ੍ਰਮੇਸ਼ਰ ਬੇਲੀ ਹੋ ਜਾਇਆ ਕਰਦਾ ਹੈ, ਦਰਗਾਹ ਦੇ ਅੰਦਰ ਛੁਡਾ ਦਿੰਦਾ ਹੈ ਜਿਸਨੇ ਨਾਮ ਲਿਆ ਹੋਇਆ ਹੈ, ਨਾਮ ਵਿਚ ਹੀ ਸ਼ਕਤੀ ਹੈ।

ਇਕ ਵਾਰੀ ਦਸਵੇਂ ਪਾਤਸ਼ਾਹ ਜਦੋਂ ਅਨੰਦਪੁਰ ਸਾਹਿਬ ਛਡ ਕੇ ਚਲੇ ਗਏ, ਚਮਕੌਰ ਸਾਹਿਬ ਦਾ ਸਾਕਾ ਹੋ ਗਿਆ ਜਿਥੇ ਦੋ ਵੱਡੇ ਸਾਹਿਬਜ਼ਾਦੇ ਸ਼ਹੀਦ ਹੋ ਗਏ, ਸਰਹੰਦ ਦਾ ਸਾਕਾ ਹੋ ਗਿਆ ਦੋ ਛੋਟੇ ਸਾਹਿਬਜ਼ਾਦੇ ਸ਼ਹੀਦ ਹੋ ਗਏ। ਅਜ ਆਪ ਸਾਬੋ ਕੀ ਤਲਵੰਡੀ ਭਾਈ ਡੱਲੇ ਕੋਲ ਠਹਿਰੇ ਹੋਏ ਹਨ। ਡੱਲੇ ਨੇ ਗੁਰੂ ਮਹਾਰਾਜ ਦੀ ਬੜੀ ਸੇਵਾ ਕੀਤੀ, ਹਰ ਵੇਲੇ ਗੁਰੂ ਸਾਹਿਬ ਦੇ ਨਾਲ ਰਹਿੰਦਾ ਹੈ ਅਤੇ ਮਹਾਰਾਜ ਜੀ ਨਾਲ ਬਹੁਤ ਬਚਨ ਬਿਲਾਸ ਕਰਦਾ ਰਹਿੰਦਾ ਹੈ ਤੇ ਨੇੜੇ ਰਹਿੰਦਾ ਹੈ ਤੇ ਗੁਰੂ ਮਹਾਰਾਜ ਜੀ ਉਸ ਤੇ ਬੜੇ ਦਇਆਲੂ

ਹਨ। ਇਕ ਦਿਨ ਮਹਾਰਾਜ ਜੀ ਨੂੰ ਬਹੁਤ ਪ੍ਰਸੰਨ ਦੇਖ ਕੇ ਕਹਿਣ ਲੱਗਾ ਕਿ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਕਹਿਣ ਲੱਗੇ, ਕੀ ਕਹਿਣਾ ਚਾਹੁੰਦਾ ਹੈਂ? ਕਹਿਣ ਲੱਗਾ, ਮਹਾਰਾਜ! ਮੈਨੂੰ ਆਪਣੀ ਦਰਗਾਹ ਵਿਚ ਇਕ ਪੀੜ੍ਹੀ ਜੋਗਾ ਥਾਂ ਦੇ ਦੇਣਾ। ਗੁਰੂ ਮਹਾਰਾਜ ਇਹ ਗੱਲ ਸੁਣ ਕੇ ਚੁਪ ਕਰ ਗਏ। ਡੱਲਾ ਕਹਿਣ ਲੱਗਾ, ਮਹਾਰਾਜ! ਮੈਂ ਤਾਂ ਬਹੁਤ ਥੋੜ੍ਹਾ ਥਾਂ ਮੰਗਿਆ ਹੈ - ਸਿਰਫ ਇਕ ਪੀੜ੍ਹੀ ਜੋਗਾ। ਗੁਰੂ ਮਹਾਰਾਜ ਨੇ ਫੁਰਮਾਇਆ ਕਿ ਇਕ ਪੀੜ੍ਹੀ ਜੋਗਾ ਥਾਂ ਤਾਂ ਬਹੁਤ ਜ਼ਿਆਦਾ ਹੈ, ਜੇਕਰ ਇਕ ਸੂਈ ਦੇ ਨੱਕੇ ਜਿੰਨਾ ਥਾਂ ਵੀ ਮੰਗੇਂ ਤਾਂ ਉਹ ਵੀ ਨਹੀਂ ਮਿਲ ਸਕਦਾ। ਡੱਲਾ ਹੈਰਾਨ ਹੋ ਗਿਆ ਕਿ ਮਹਾਰਾਜ! ਤੁਸੀਂ ਮੇਰੀਆਂ ਸਾਰੀਆਂ ਗੱਲਾਂ ਪੂਰੀਆਂ ਕਰਦੇ ਹੋ। ਹੁਣ ਜੇਕਰ ਮੈਂ ਥੋੜ੍ਹਾ ਜਿਹਾ ਥਾਂ ਮੰਗਿਆ ਹੈ ਤਾਂ ਤੁਸੀਂ ਦਿੰਦੇ ਨਹੀਂ। ਮਹਾਰਾਜ ਨੇ ਕਿਹਾ, ਡੱਲਿਆ! ਦੁਨੀਆਂ ਮੰਗ ਲੈ, ਦੁਨੀਆਂ ਦੇ ਦਿੰਦੇ ਹਾਂ। ਜੇਕਰ ਦਿੱਲੀ ਦਾ ਤਖਤ ਚਾਹੀਦਾ ਹੈ ਤਾਂ ਹੁਣੇ ਹੀ ਦਿਵਾ ਦਿੰਦੇ ਹਾਂ - ਔਰੰਗਜ਼ੇਬ ਦੀ ਥਾਂ ਤੇ; ਜੇਕਰ ਤੂੰ ਤਿੰਨ ਲੋਕਾਂ ਦਾ ਰਾਜ ਚਾਹੇਂ ਤਾਂ ਉਹ ਵੀ ਦਿਵਾ ਸਕਦੇ ਹਾਂ। ਜੇਕਰ ਚਾਹੇਂ ਕਿ ਘਰ ਵਿਚ ਰਿਧੀ ਸਿਧੀ ਆ ਜਾਵੇ ਤਾਂ ਉਹ ਵੀ ਆ ਸਕਦੀ ਹੈ, ਲਹਿਰੇ ਬਹਿਰੇ ਲਗ ਸਕਦੇ ਹਨ। ਦੂਰ ਤਕ ਪੁਸ਼ਤ ਦਰ ਪੁਸ਼ਤ ਮਾਨਤਾ ਹੋ ਸਕਦੀ ਹੈ। ਹੋਰ ਵੀ ਕੋਈ ਦੁਨੀਆਂ ਦੀ ਚੀਜ਼ ਮੰਗੇਂ, ਤੈਨੂੰ ਸਭ ਪ੍ਰਾਪਤ ਹੋ ਸਕਦੀ ਹੈ। ਪਰ ਦਰਗਾਹ ਦੀ ਚੀਜ਼ ਨਹੀਂ ਮਿਲ ਸਕਦੀ, ਕਿਉਂਕਿ ਤੂੰ ਅਜੇ ਤਕ ਮੈਨੂੰ ਗੁਰੂ ਨਹੀਂ ਧਾਰਿਆ। ਕਹਿੰਦਾ, ਮਹਾਰਾਜ! ਮੈਂ ਤਾਂ ਆਪ ਦਾ ਹੀ ਸੇਵਕ ਹਾਂ। ਮੈਂ ਆਪ ਨੂੰ ਹੀ ਗੁਰੂ ਮੰਨਦਾ ਹਾਂ, ਮੇਰੇ ਬਜ਼ੁਰਗ ਵੀ ਆਪ ਨੂੰ ਹੀ ਗੁਰੂ ਮੰਨਦੇ ਰਹੇ ਹਨ ਜੋ ਵੀ ਗੁਰੂ ਨਾਨਕ ਦੀ ਗੱਦੀ ਚਲੀ ਆ ਰਹੀ ਹੈ, ਸਭਨਾਂ ਨੂੰ ਆਪ ਜੀ ਦੇ ਪਿਤਾ ਜੀ ਨੂੰ ਵੀ ਗੁਰੂ ਮੰਨਦੇ ਰਹੇ ਹਨ। ਆਪ ਜੀ ਦੇ ਦਾਦਾ ਜੀ ਨੂੰ ਗੁਰੂ ਮੰਨਦੇ ਰਹੇ ਹਨ। ਅਸੀਂ ਤਾਂ ਸ਼ੁਰੂ ਤੋਂ ਹੀ ਗੁਰੂ ਮੰਨਦੇ ਰਹੇ ਹਾਂ। ਮਹਾਰਾਜ ਕਹਿੰਦੇ, ਗੁਰੂ ਮੰਨਣਾ ਹੋਰ ਚੀਜ਼ ਹੁੰਦੀ ਹੈ, ਗੁਰੂ ਧਾਰਨ ਕਰਨਾ ਹੋਰ ਗੱਲ ਹੈ। ਮਹਾਰਾਜ ਨੇ ਫੁਰਮਾਇਆ ਕਿ ਸਾਰੀ ਦੁਨੀਆਂ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੀ ਹੈ ਤੇ ਮੱਥੇ ਟੇਕੀ ਜਾਂਦੀ ਹੈ। ਕੇਵਲ ਮੰਨਣ ਨਾਲ ਫਰਕ ਨਹੀਂ ਪੈਂਦਾ, ਗੁਰੂ ਧਾਰਨਾ ਪੈਂਦਾ ਹੈ। ਜਿੰਨੀ ਦੇਰ ਤਕ ਧਾਰਦਾ ਨਹੀਂ, ਓਨੀ ਦੇਰ ਤੱਕ ਗੁਰੂ ਤੇ ਸਿਖ ਦਾ ਸੰਬੰਧ ਨਹੀਂ ਜੁੜਦਾ।

ਜੇਕਰ ਤੁਸੀਂ ਕਿਸੇ ਦੇਹਧਾਰੀ ਗੁਰੂ ਦੇ ਆਸ਼ਰਮ ਵਿਚ ਜਾਓ ਤੇ ਉਥੇ ਸੇਵਾ ਵੀ ਕਰਦੇ ਰਹੋ, ਪਰ ਜਦੋਂ ਤਕ ਤੁਸੀਂ ਨਾਮ ਨਹੀਂ ਲੈਂਦੇ, ਉਦੋਂ ਤਕ ਉਸ ਗੁਰੂ ਦੇ ਚੇਲੇ ਨਹੀਂ ਬਣ ਸਕਦੇ, ਉਹਦੇ ਸਿਖ ਨਹੀਂ ਬਣ ਸਕਦੇ। ਸੰਬੰਧ ਕੇਵਲ ਤਾਂ ਜੁੜਦਾ ਹੈ ਜਦੋਂ ਤੁਸੀਂ ਨਾਮ ਲੈ ਲਵੋ।

ਗੁਰੂ ਘਰ ਦੇ ਨਾਲ ਸੰਬੰਧ ਤਾਂ ਜੁੜਦਾ ਹੈ ਜਦੋਂ ਤੁਸੀਂ ਪੰਜਾਂ ਪਿਆਰਿਆਂ ਕੋਲੋਂ ਨਾਮ ਲੈ ਲਵੋ।

***ਧਾਰਨਾ - ਜੇ ਮਿਲਣੈ ਕਲਗੀਆਂ ਵਾਲੇ ਨੂੰ,***
***ਜੇ ਮਿਲਣੈ ਬਾਜਾਂ ਵਾਲੇ ਨੂੰ - 2, 2.***
***ਖੰਡੇ ਦਾ ਅੰਮ੍ਰਿਤ ਛਕ ਲੈ, ਜੇ ਮਿਲਣੈ...-2***

***ਹਰਿ ਸੱਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।***
***ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।***
***ਗੁਰੁ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ।***
***ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।***
***ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।***
***ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥***
***ਭਾਈ ਗੁਰਦਾਸ ਜੀ ਦੀ ਵਾਰ 41/1***

ਸੋ ਇਸ ਤਰ੍ਹਾਂ ਜਦੋਂ ਅਸੀਂ ਗੁਰੂ ਵਾਲੇ ਬਣ ਜਾਂਦੇ ਹਾਂ ਅਤੇ ਚੰਗੇ ਭਾਗ ਹੋਣ ਤਾਂ ਕਿਸੇ ਸੰਤ ਮਹਾਂਪੁਰਸ਼ ਦਾ ਮਿਲਾਪ ਹੋ ਜਾਂਦਾ ਹੈ ਅਤੇ ਉਹਨਾਂ ਦੀ ਸਹਾਇਤਾ ਨਾਲ ਨਾਮ ਚਲ ਪੈਂਦਾ ਹੈ।



---

(ਪੰਨਾ 10 ਦੀ ਬਾਕੀ)

ਕਰਦੇ ਆ ਰਹੇ ਹਾਂ, ਵਿਸ਼ੇਸ਼ ਕਰਕੇ ਮਹਾਂਪੁਰਸ਼ਾਂ ਦੇ ਸਾਰੇ ਦੀਵਾਨ, ਸਾਰੇ ਲੇਖ ਗੁਰਬਾਣੀ ਦੇ ਚਾਨਣ ਵਿਚ ਜੀਵਨ ਸੇਧ ਬਖਸ਼ਿਸ਼ ਕਰਦੇ ਹਨ। 'ਗੁਰ ਬਿਨ ਮੁਕਤਿ ਨ ਹੋਵਈ।' ਦੋ ਕਿਸ਼ਤਾਂ ਵਿਚ ਆਪ ਪਾਸ ਪੁੱਜਾ ਹੈ। ਬਾਬਾ ਜੀ ਨੇ ਕਿੰਨੇ ਸਪਸ਼ਟ ਅਤੇ ਸਰਲ ਭਾਸ਼ਾ ਵਿਚ ਮਨੁੱਖ ਦੀ ਹੋਣੀ ਸਪਸ਼ਟ ਕੀਤੀ ਹੈ, ਪਸ਼ੂ ਪੰਛੀਆਂ ਨਾਲੋਂ ਮਨੁੱਖਾ ਜੀਵਨ ਦੀ ਵਿਸ਼ੇਸ਼ਤਾ ਦੱਸ ਕੇ ਇਸਦਾ ਜੀਵਨ ਕਰਤੱਵ ਸਪਸ਼ਟ ਕੀਤਾ ਹੈ। ਨਾਮ ਦੀ ਮਹਿਮਾ, ਨਾਮ ਦੀ ਜੁਗਤਿ ਅਤੇ ਨਾਮ ਦਾ ਸੰਜਮ ਸਾਨੂੰ ਸਭਨਾਂ ਪ੍ਰੇਮੀਆਂ ਨੂੰ ਦ੍ਰਿੜ੍ਹ ਕਰਵਾਇਆ ਹੈ, ਕੋਈ ਭੁਲੇਖਾ ਨਹੀਂ ਛੱਡਿਆ। ਇਹ ਲੇਖ ਬਾਰ ਬਾਰ ਪੜ੍ਹਨ ਵਾਲਾ ਹੈ। ਬਾਕੀ ਸਾਰੇ ਲੇਖ ਵੀ ਜੀਵਨ-ਉਤਸ਼ਾਹ ਨਾਲ ਭਰਪੂਰ ਹਨ, ਜੀਵਨ ਸੇਧ ਬਖਸ਼ਦੇ ਹਨ, ਉਦਮ ਦਾ ਚਾਅ ਪ੍ਰਦਾਨ ਕਰਦੇ ਹਨ। ਕਾਸ਼! ਅਸੀਂ ਇਨ੍ਹਾਂ ਵਿਚਾਰਾਂ ਤੇ ਅਮਲ ਕਰਕੇ ਬਾਣੀ ਨੂੰ ਮਾਣ ਸਕੀਏ, ਬਾਣੀ ਨੂੰ ਜੀਅ ਸਕੀਏ ਤਾਕਿ ਸਾਡੇ ਸੁੱਕੇ ਹਿਰਦੇ ਵੀ ਹਰੇ ਹੋ ਜਾਣ, ਫਿਰ ਸਾਨੂੰ ਵੀ ਮਹਿਸੂਸ ਹੋਵੇ -

***ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***
***ਪੰਨਾ - 1302***

***'ਚਲਦਾ'***



# ਅਨੰਦਮਈ ਜੀਵਨ ਜਾਚ
# The Art of Joyful Living

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ-40)*

## ਅਧਿਆਇ ਦੂਸਰਾ

## ਸੱਚਾ ਜੀਵਨ ਜੀਉ ਕੇ ਆਦਤਾਂ ਬਦਲਣੀਆਂ

ਪੂਰਬ ਵਿਚ ਜਦੋਂ ਅਸੀਂ ਦੋਨੋਂ ਹੱਥ ਜੋੜ ਕੇ ਫਤਹਿ ਬੁਲਾਉਂਦੇ ਹਾਂ, ਨਮਸਕਾਰ ਕਰਦੇ ਹਾਂ, ਉਸ ਦਾ ਭਾਵ ਹੈ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਅਤੇ ਉਸ ਸਚਾਈ ਦੀ ਪਰੋੜ੍ਹਤਾ। ਅਸੀਂ ਆਦਰਪੂਰਵਕ ਦੋਨੋਂ ਹੱਥ ਜੋੜਦੇ ਹਾਂ, ਜਿਸ ਜਗ੍ਹਾ ਦੋਨੋਂ ਹੱਥ ਜੁੜਦੇ ਹਨ ਉਹ ਹੀ ਸਥਾਨ ਹੈ ਆਤਮਾ ਦੇ ਪ੍ਰਮਾਤਮਾ ਨਾਲ ਮੇਲ ਦਾ।

ਇਕ ਕਾਰਣ ਹੋਰ ਵੀ ਹੈ। ਅਸੀਂ ਆਪਣੇ ਹੱਥ ਕਿਉਂ ਜੋੜਦੇ ਹਾਂ? ਹੱਥ ਜੋੜਨ ਨਾਲ ਸਾਨੂੰ ਇਹ ਵੀ ਯਾਦ ਆਉਂਦਾ ਹੈ ਕਿ ਅੰਤਰ ਤੇ ਬਾਹਰ ਦੇ ਸੰਸਾਰ ਵਿਚ ਸੰਤੁਲਨ ਲਿਆਉਣਾ ਚਾਹੀਦਾ ਹੈ। ਇਸ ਸੰਤੁਲਨ ਨਾਲ ਹੀ ਜੀਵਨ ਨੂੰ ਸਕਾਰਆਤਮਕ ਬਣਾਇਆ ਜਾ ਸਕਦਾ ਹੈ, ਜੀਵਨ ਨੂੰ ਕਾਮਯਾਬ ਬਣਾਇਆ ਜਾ ਸਕਦਾ ਹੈ।

ਜੋ ਕੁਝ ਮੈਂ ਆਪਣੇ ਜੀਵਨ ਵਿਚ ਸਿਖਿਆ ਹੈ, ਉਹ ਸੰਤਾਂ ਮਹਾਤਮਾ ਤੋਂ, ਆਪਣੇ ਗੁਰੂਦੇਵ ਤੋਂ ਹੀ ਸਿੱਖਿਆ ਹੈ ਹਾਂ ਇਕ ਗੱਲ ਹੋਰ ਵੀ ਹੈ। ਮੈਂ ਸਦਾ ਦੂਸਰਿਆਂ ਨੂੰ ਧਿਆਨ ਨਾਲ ਦੇਖਦਾ ਰਿਹਾ ਹਾਂ, ਉਹ ਕਿਵੇਂ ਰਹਿੰਦੇ ਹਨ, ਉਨ੍ਹਾਂ ਦਾ ਉਠਣਾ ਬੈਠਣਾ ਤੁਰਨਾ ਫਿਰਨਾ ਇਹ ਮੈਂ ਦੋਨੋਂ ਜਗ੍ਹਾ ਦੇਖਿਆ ਹੈ - ਪੂਰਬ ਵਿਚ ਵੀ ਤੇ ਪੱਛਮ ਵਿਚ ਵੀ। ਸੈਂਕੜੇ ਦੇਸ਼ਾਂ ਵਿਚ ਜਾਣ ਤੋਂ ਬਾਅਦ ਮੈਂ ਮਹਿਸੂਸ ਕੀਤਾ ਹੈ ਕਿ ਇਕ ਸਭ ਤੋਂ ਵੱਡੀ ਸਮਸਿਆ ਹੈ ਕਿ ਲੋਕਾਂ ਨੇ ਕਿਤੇ ਵੀ ਆਪਣੇ ਆਪ ਨੂੰ ਨਹੀਂ ਸਮਝਿਆ, ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਦੂਸਰੇ ਪਾਸੇ ਪ੍ਰਮਾਤਮਾ ਨੂੰ ਸਮਝਣ ਵਿਚ ਲੱਗੇ ਹੋਏ ਹਨ। ਜਿਵੇਂ ਕਿ ਅਸੀਂ ਪਿਛੇ ਦੱਸ ਆਏ ਹਾਂ, ਅਸੀਂ ਆਪਣੇ ਆਪ ਨੂੰ ਪਰਖਣ ਤੋਂ ਪਹਿਲਾਂ ਦੂਸਰਿਆਂ ਨੂੰ ਪਰਖਣ ਲਗ ਪੈਂਦੇ ਹਾਂ। ਜਦੋਂ ਤੁਸੀਂ ਦੂਸਰਿਆਂ ਦੀ ਗੱਲ ਕਰਦੇ ਹੋ ਤਾਂ ਉਨ੍ਹਾਂ ਬਾਰੇ ਬੜੇ ਹੀ ਨਿਰਣੇਪੂਰਵਕ ਗੱਲ ਕਰਦੇ ਹੋ। ਜੋ ਕੁਝ ਵੀ ਤੁਹਾਨੂੰ ਪਸੰਦ ਨਹੀਂ, ਉਹ ਤੁਸੀਂ ਦੂਸਰਿਆਂ ਤੇ ਥੋਪਦੇ ਹੋ ਤੇ ਕਹਿੰਦੇ ਹੋ, ਇਹ ਇਸ ਤਰ੍ਹਾਂ ਹੈ। ਤੁਸੀਂ ਦੂਸਰਿਆਂ ਅੰਦਰ ਉਹ ਦੇਖਣ ਲਗ ਪੈਂਦੇ ਹੋ ਜੋ ਤੁਹਾਡੇ ਆਪਣੇ ਅੰਦਰ ਹੈ, ਇਹ ਸਿਲਸਿਲਾ ਚਲਦਾ ਰਹਿੰਦਾ ਹੈ ਤੇ ਤੁਹਾਡੇ ਜੀਵਨ ਦਾ ਵਿਕਾਸ ਖਤਮ ਹੋ ਜਾਂਦਾ ਹੈ ਕਿਉਂਕਿ ਜਦੋਂ ਤਕ ਤੁਸੀਂ ਦੂਸਰਿਆਂ ਨੂੰ ਦੇਖਦੇ ਹੋ, ਤੁਸੀਂ ਆਪਣੇ ਆਪ ਨੂੰ ਨਹੀਂ ਦੇਖ ਰਹੇ।

ਤੁਹਾਡੀਆਂ ਆਦਤਾਂ ਤੁਹਾਡੇ ਜੀਵਨ ਵਿਚ ਬਹੁਤ ਹੀ ਮਹੱਤਵ ਰਖਦੀਆਂ ਹਨ। ਤੁਹਾਡੀਆਂ ਆਦਤਾਂ ਦਾ ਤੁਹਾਡੇ ਅਧਿਆਤਮ ਜੀਵਨ ਤੇ ਬਹੁਤ ਪ੍ਰਭਾਵ ਪੈਂਦਾ ਹੈ। ਜੇ ਤੁਸੀਂ ਇਹ ਸਿੱਖ ਲਵੋ ਕਿ ਆਦਤਾਂ ਕਿਵੇਂ ਪਾਈਆਂ ਜਾਣ, ਤੁਸੀਂ ਸੱਚਾ ਜੀਵਨ ਜੀਉਣ ਦਾ ਮਾਰਗ ਲੱਭ ਲੈਂਦੇ ਹੋ। ਅਮਰੀਕਾ ਵਿਚ ਲੋਕੀ ਜਦੋਂ ਬਾਹਰ ਇਕ ਦੂਸਰੇ ਨੂੰ ਮਿਲਦੇ ਹਨ ਉਹ ਸਦਾ ਮੁਸਕਰਾਉਂਦੇ ਹਨ, ਇਹ ਉਨ੍ਹਾਂ ਨੂੰ ਬਚਪਨ ਤੋਂ ਹੀ ਸਿਖਾਇਆ ਜਾਂਦਾ ਹੈ। ਜਦੋਂ ਮੈਂ ਪਹਿਲੀ ਵਾਰੀ ਨਿਊਯਾਰਕ ਗਿਆ ਮੈਨੂੰ ਇਹ ਸਮੱਸਿਆ ਆਈ। ਮੈਂ ਆਪਣੇ ਹੋਟਲ ਤੋਂ ਨਿਕਲਿਆ ਤੇ ਮੈਂ ਸੜਕ ਪਾਰ ਕਰਨਾ ਚਾਹੁੰਦਾ ਸੀ। ਮੈਂ ਦੇਖਿਆ, ਹਰ ਕੋਈ ਮੈਨੂੰ ਦੇਖ ਕੇ ਮੁਸਕਰਾ ਰਿਹਾ ਹੈ। ਮੈਂ ਸੋਚਿਆ, ਮੇਰੇ ਕੱਪੜਿਆਂ ਵਿਚ ਕੋਈ ਖਰਾਬੀ ਹੈ, ਕੋਈ ਗੱਲ ਹੈ। ਮੈਂ ਹੋਟਲ ਮੁੜ ਗਿਆ, ਜਾ ਕੇ ਕਪੜੇ ਬਦਲੇ ਸਭ ਤੋਂ ਸੋਹਣਾ ਸੂਟ ਪਾਇਆ ਫੇਰ ਥੱਲੇ ਆਇਆ ਪਰ ਫੇਰ ਵੀ ਸਾਰੇ ਉਸੇ ਤਰ੍ਹਾਂ ਮੁਸਕਰਾ ਰਹੇ ਸੀ। ਹਾਰ ਕੇ ਮੈਂ ਇਕ ਬੰਦੇ ਨੂੰ ਰੋਕ ਕੇ ਪੁਛਿਆ, ਤੁਸੀਂ ਮੇਰੇ ਤੇ ਮੈਨੂੰ ਦੇਖ ਕੇ ਕਿਉਂ ਮੁਸਕਰਾ ਰਹੇ ਹੋ?

ਉਹ ਕਹਿਣ ਲੱਗਾ, ਸ੍ਰੀ ਮਾਨ ਜੀ! ਸਾਨੂੰ ਬਚਪਨ ਵਿਚ ਦੂਸਰਿਆਂ ਨੂੰ ਦੇਖ ਕੇ ਉਨ੍ਹਾਂ ਤੇ ਮੁਸਕਰਾਉਣਾ ਹੀ ਸਿਖਾਇਆ ਜਾਂਦਾ ਹੈ। ਮੈਂ ਕਿਹਾ, ਪਰ ਇਹ ਤਾਂ ਕੋਈ ਮੁਸਕਰਾਉਣ ਵਾਲੀ ਗੱਲ ਨਹੀਂ ਹੈ। ਜਦੋਂ ਤੁਸੀਂ ਕਿਸੇ ਨੂੰ ਦੇਖਦੇ ਹੋ, ਤੁਸੀਂ ਮੁਸਕਰਾਉਂਦੇ ਹੋ ਫੇਰ ਤੁਸੀਂ ਮੂੰਹ ਵਟ ਲੈਂਦੇ ਹੋ। ਤੁਹਾਡਾ ਸਭਿਆਚਾਰ ਤੁਹਾਨੂੰ ਮੁਸਕਰਾਉਣਾ ਸਿਖਾਉਂਦਾ ਹੈ ਪਰ ਇਕ ਘੜੀ ਦੀ ਘੜੀ ਹੀ ਤੁਸੀਂ ਮੁਸਕਰਾਉਂਦੇ ਹੋ ਤੇ ਇਹ ਮੁਸਕਰਾਹਟ ਤੁਹਾਡੇ ਅੰਦਰ ਦੀਆਂ ਭਾਵਨਾਵਾਂ ਪ੍ਰਗਟ ਨਹੀਂ ਕਰਦੀ।

ਤੁਹਾਡੇ ਚਿਹਰੇ ਤੇ ਇਕ ਸਥਾਈ ਮੁਸਕਰਾਹਟ ਹੋਣੀ ਚਾਹੀਦੀ ਹੈ ਜਿਹੜੀ ਹਰ ਸਮੇਂ ਹੀ ਰਹਿਣੀ ਚਾਹੀਦੀ ਹੈ। ਉਸ ਮੁਸਕਰਾਹਟ ਨੂੰ ਸਦੀਵ ਚਿਹਰੇ ਤੇ ਰੱਖਣ ਲਈ ਤੁਹਾਨੂੰ ਜੀਵਨ ਨੂੰ ਸਮਝਣਾ ਪਵੇਗਾ ਜੀਵਨ ਦੀ ਧਾਰਨਾ ਨੂੰ ਸਮਝਣਾ ਪਵੇਗਾ, ਜੀਵਨ ਦੀ ਗੁੱਝੀ ਫਿਲੌਸਫੀ ਨੂੰ ਸਮਝਣਾ ਪਵੇਗਾ। ਵਾਸਤਵ ਵਿਚ ਇਹ ਫਿਲੌਸਫੀ ਕੋਈ ਬਹੁਤੀ ਗੁੱਝੀ ਵੀ ਨਹੀਂ, ਬਹੁਤ ਹੀ ਸਾਧਾਰਣ ਫਿਲੌਸਫੀ ਹੈ ਪਰ ਇਕ ਵਾਰੀ ਜਦੋਂ ਤੁਸੀਂ ਸਮਝ ਜਾਂਦੇ ਹੋ ਫੇਰ ਤੁਸੀਂ ਉਸ ਦੇ ਅਨੁਸਾਰ ਹੀ ਜੀਉਣ ਲੱਗ ਪੈਂਦੇ ਹੋ, ਵਖਰੇ ਵਖਰੇ ਪੱਧਰਾਂ ਤੇ ਤੁਸੀਂ ਉਸ ਅਨੁਸਾਰ ਜੀ ਜੀਉਂਦੇ ਹੋ, ਫੇਰ ਤੁਸੀਂ ਜੀਵਨ ਦਾ ਅਨੰਦ ਮਾਣਦੇ ਹੋ।

ਇਸ ਅਨੰਦ ਤੋਂ ਭਾਵ ਇਹ ਨਹੀਂ ਕਿ ਤੁਸੀਂ ਕਿਸੇ

ਚੀਜ਼ ਨੂੰ ਥੋੜ੍ਹੀ ਦੇਰ ਲਈ ਦੇਖਦੇ ਹੋ, ਖੁਸ਼ ਹੁੰਦੇ ਹੋ। ਕਿਸੇ ਵੀ ਚੀਜ਼ ਤੋਂ ਬਿਨਾਂ, ਕਿਸੇ ਵੀ ਕਾਰਣ ਤੋਂ ਬਿਨਾਂ ਤੁਸੀਂ ਜੀਵਨ ਦਾ ਅਨੰਦ ਮਾਣਦੇ ਹੋ, ਮਾਣ ਸਕਦੇ ਹੋ ਪਰ ਇਹ ਤਾਂ ਹੀ ਹੋ ਸਕਦਾ ਹੈ ਜੇ ਤੁਹਾਡੀ ਜੀਵਨ ਫਿਲੌਸਫੀ ਠੀਕ ਹੋਵੇ। ਜੀਵਨ ਇਕ ਖਰੜਾ ਹੈ, ਤੁਸੀਂ ਉਸ ਖਰੜੇ ਦੇ ਕਰਤਾ ਹੋ। ਜੀਵਨ ਦੀ ਪੁਸਤਕ ਕਿਸੇ ਹੋਰ ਦੀ ਲਿਖੀ ਪੁਸਤਕ ਨਹੀਂ ਹੈ, ਸਾਰੇ ਹੀ ਆਪਣੇ ਜੀਵਨ ਦੇ ਕਰਤਾ ਆਪ ਹੀ ਹਨ।

ਇਸ ਜੀਵਨ ਦਾ ਆਦਿ ਤੇ ਅੰਤ ਨਹੀਂ ਹਨ, ਤੁਸੀਂ ਨਹੀਂ ਜਾਣਦੇ, ਤੁਸੀਂ ਕਿਥੋਂ ਆਏ ਹੋ? ਨਾ ਹੀ ਤੁਸੀਂ ਇਹ ਜਾਣਦੇ ਹੋ ਕਿ ਤੁਸੀਂ ਕਿਥੇ ਜਾਣਾ ਹੈ? ਤੁਹਾਡੇ ਕੋਲ ਕੇਵਲ ਮੱਧ ਦਾ ਭਾਗ ਹੈ। ਜੇ ਤੁਸੀਂ ਉਹ ਮੱਧ ਦਾ ਭਾਗ ਹੀ ਨਹੀਂ ਜਾਣਦੇ ਜਾਂ ਜਾਨਣ ਦੀ ਕੋਸ਼ਿਸ਼ ਨਹੀਂ ਕਰਦੇ, ਤੁਸੀਂ ਕਦੀ ਵੀ ਇਸ ਖਰੜੇ ਦੇ ਪਤਰੇ ਨਹੀਂ ਖੋਜ ਸਕਦੇ ਤੇ ਜੀਵਨ ਨੂੰ ਸੰਪੂਰਨ ਨਹੀਂ ਕਰ ਸਕਦੇ।

ਇਹ ਇਕ ਬਹੁਤ ਹੀ ਵਚਿਤ੍ਰ ਵਿਸ਼ਾ ਹੈ। ਪੁਸਤਕਾਂ ਪੜ੍ਹ ਕੇ ਤੁਸੀਂ ਜੀਵਨ ਵਿਚ ਕੁਝ ਧੀਰਜ ਹਾਸਲ ਕਰ ਸਕਦੇ ਹੋ ਪਰ ਮੈਂ ਉਨ੍ਹਾਂ ਦੀ ਗੱਲ ਨਹੀਂ ਸੁਣਦਾ ਜਿਹੜੇ ਕੇਵਲ ਪੁਸਤਕਾਂ ਹੀ ਪੜ੍ਹਦੇ ਹਨ। ਮੈਂ ਇਹ ਕਹਿੰਦਾ ਹਾਂ, ਜੇ ਤੁਸੀਂ ਹਰ ਸਮੇਂ ਕਿਤਾਬਾਂ ਹੀ ਪੜ੍ਹਨੀਆਂ ਹਨ ਤਾਂ ਅਭਿਆਸ ਕਿਸ ਸਮੇਂ ਕਰੋਗੇ, ਇਸ ਗੱਲ ਦਾ ਉਨ੍ਹਾਂ ਕੋਲ ਕੋਈ ਜਵਾਬ ਨਹੀਂ।

ਤੁਹਾਨੂੰ ਸਭ ਤੋਂ ਮਹੱਤਵਪੂਰਨ ਪੁਸਤਕ ਪੜ੍ਹਨੀ ਚਾਹੀਦੀ ਹੈ, ਉਹ ਪੁਸਤਕ ਹੈ - ਜੀਵਨ ਪੁਸਤਕ। ਤੁਸੀਂ ਆਪਣੀ ਭਾਵੀ ਦੇ ਰਚੇਤਾ ਆਪ ਹੋ, ਕੋਈ ਵੀ ਹੋਰ ਤੁਹਾਡੇ ਲਈ ਸਮੱਸਿਆ ਨਹੀਂ ਬਣਦਾ, ਨਾ ਹੀ ਖੜ੍ਹੀ ਕਰਦਾ ਹੈ, ਕੋਈ ਵੀ ਤੁਹਾਡੇ ਲਈ ਸੰਤਾਪ ਨਹੀਂ ਬਣਦਾ, ਪ੍ਰਮਾਤਮਾ ਵੀ ਨਹੀਂ। ਪ੍ਰਮਾਤਮਾ ਪ੍ਰੇਮ ਦਾ ਸਾਗਰ ਹੈ, ਸਮਾਨਤਾ ਦਾ ਸਰੂਪ ਹੈ, ਫੇਰ ਪ੍ਰਮਾਤਮਾ ਕਿਵੇਂ ਇਕ ਨੂੰ ਸੁਖੀ ਤੇ ਦੂਸਰੇ ਨੂੰ ਦੁਖੀ ਰੱਖ ਸਕਦਾ ਹੈ। ਇਹ ਤਾਂ ਕੋਈ ਗੱਲ ਨਹੀਂ ਬਣਦੀ। ਜੋ ਕੁਝ ਵੀ ਮਨੁੱਖ ਅਨੁਭਵ ਕਰਦਾ ਹੈ ਉਹ ਸੋਚਦਾ ਹੈ ਕਿ ਪ੍ਰਮਾਤਮਾ ਨੇ ਕੀਤਾ ਹੈ ਪਰ ਪ੍ਰਮਾਤਮਾ ਤਾਂ ਕਿਸੇ ਨੂੰ ਸੁਖੀ ਜਾਂ ਦੁਖੀ ਨਹੀਂ ਕਰਦਾ। ਸੁਖ ਦੁਖ ਤਾਂ ਤੁਹਾਡੇ ਆਪਣੇ ਵਸ ਹੈ, ਤੁਹਾਡੇ ਆਪਣੇ ਬਣਾਏ ਹੋਏ ਹਨ।

ਜੀਵਨ ਨੂੰ ਸਮਝਣ ਤੋਂ ਬਿਨਾਂ ਤੁਸੀਂ ਆਪਣੀਆਂ ਆਦਤਾਂ, ਆਪਣੇ ਸੰਸਕਾਰ ਨਹੀਂ ਸਮਝ ਸਕਦੇ, ਉਨ੍ਹਾਂ ਨੂੰ ਸਮਝੇ ਬਿਨਾਂ ਤੁਸੀਂ ਜੀਵਨ ਅਨੰਦ ਨਹੀਂ ਮਾਣ ਸਕਦੇ, ਜੀਵਨ ਪ੍ਰਮਾਤਮਾ ਦੀ ਦੇਣ ਹੈ, ਬਖਸ਼ਿਸ਼ ਹੈ ਪਰ ਖੁਸ਼ੀ ਵਿਚ ਰਹਿਣਾ, ਅਨੰਦ ਵਿਚ ਰਹਿਣਾ ਇਹ ਤੁਹਾਡੀ ਆਪਣੀ ਸਮਝ ਹੈ।

ਮਨੁੱਖ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ। ਤੁਹਾਡੇ ਕਰਮ ਜਾਨਵਰਾਂ ਨਾਲੋਂ ਵੱਖਰੇ ਹਨ। ਜਾਨਵਰਾਂ ਵਿਚ ਤੁਸੀਂ ਦੇਖੋਗੇ, ਉਨ੍ਹਾਂ ਦੇ ਕਰਮ, ਉਨ੍ਹਾਂ ਦੇ ਕਾਰਜ ਸਾਰੇ ਕੁਦਰਤ ਵਲੋਂ ਹੀ ਕੀਤੇ ਜਾਂਦੇ ਹਨ। ਮਨੁੱਖ ਦੇ ਕੰਮ ਕਾਜ ਸਾਰੇ ਕੁਦਰਤ ਵਲੋਂ ਕਾਬੂ ਵਿਚ ਨਹੀਂ ਹਨ, ਮਨੁੱਖ ਨੇ ਤਾਂ ਕੁਦਰਤ ਤੇ ਫਤਹਿ ਪਾ ਲਈ ਹੈ। ਤੁਹਾਡਾ ਦਿਮਾਗ ਹੈ, ਮਨ ਹੈ, ਮਨ ਦੀਆਂ ਸ਼ਕਤੀਆਂ ਹਨ, ਬੁੱਧੀ ਹੈ। ਤੁਹਾਡੀ ਸਮਝ ਦਸਦੀ ਹੈ ਮੀਂਹ ਪੈ ਰਿਹਾ ਹੈ ਤੇ ਤੁਸੀਂ ਛੱਤਰੀ ਲੈ ਲਓ ਜਾਂ ਕਿਸੇ ਛੱਤ ਥੱਲੇ ਚਲੇ ਜਾਓ।

ਮਨੁੱਖ ਪ੍ਰਮਾਤਮਾ ਦੀ ਸਭ ਤੋਂ ਸੋਹਣੀ ਰਚਨਾ ਹੈ, ਹੋਰ ਕੋਈ ਵੀ ਰਚਨਾ ਐਡੀ ਸੋਹਣੀ ਨਹੀਂ ਹੈ। ਦੇਵਤੇ ਵੀ ਮਨੁੱਖ ਬਣਨਾ ਲੋਚਦੇ ਹਨ। ਤੁਸੀਂ ਜੋ ਹੋ ਉਹ ਹੀ ਹੋ ਤੇ ਤੁਸੀਂ ਉਹ ਹੀ ਬਣਨਾ ਚਾਹੁੰਦੇ ਸੀ। ਤੁਸੀਂ ਜੋ ਬਣਨਾ ਚਾਹੁੰਦੇ ਹੋ ਉਹ ਬਣ ਸਕਦੇ ਹੋ। ਆਪਣੀ ਤਰੱਕੀ, ਆਪਣੀ ਉਸਾਰੀ ਕਦੀ ਨਾ ਛੱਡੋ, ਆਪਣਾ ਗਿਆਨ ਪ੍ਰਕਾਸ਼ ਕਦੀ ਨਾ ਛੱਡੋ, ਉਸ ਵਿਚ ਕਦੀ ਵੀ ਢਿਲ ਨਾ ਕਰੋ।

ਮੈਂ ਪਾਪ ਵਿਚ ਵਿਸ਼ਵਾਸ਼ ਨਹੀਂ ਰਖਦਾ ਪਰ ਆਲਸ ਇਕ ਪਾਪ ਹੀ ਹੈ। ਤੁਸੀਂ ਹਰ ਸਮੇਂ ਕਾਹਲ ਵਿਚ ਹੋ, ਤੁਸੀਂ ਆਪਣੇ ਆਪ ਨੂੰ ਕਿੰਨਾ ਨੁਕਸਾਨ ਪਹੁੰਚਾ ਰਹੇ ਹੋ, ਤੁਸੀਂ ਨਹੀਂ ਜਾਣਦੇ, ਤੁਸੀਂ ਆਪਣਾ ਵਾਧਾ ਨਹੀਂ ਕਰ ਰਹੇ, ਤੁਸੀਂ ਜੀਵਨ ਦੀਆਂ ਡੂੰਘਾਈਆਂ ਵਿਚ ਨਹੀਂ ਜਾ ਰਹੇ, ਆਪਣੇ ਆਪ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰ ਰਹੇ, ਤੁਸੀਂ ਜੀਵਨ ਸੁਧਾਰ ਦੀ ਅਗਲੀ ਪੌੜੀ ਨਹੀਂ ਚੜ੍ਹ ਰਹੇ।

ਸਾਰਾ ਜੀਵਨ ਤੁਸੀਂ ਪ੍ਰਯੋਗ ਕਰਦੇ ਰਹੇ - ਸ਼ਕਤੀ ਤੇ, ਮਨ ਤੇ, ਭੌਤਿਕ ਪਦਾਰਥਾਂ ਤੇ, ਪਰ ਤੁਸੀਂ ਆਪਣੇ ਜੀਵਨ ਤੇ ਕੋਈ ਵੀ ਪ੍ਰਯੋਗ ਨਹੀਂ ਕੀਤਾ। ਤੁਸੀਂ ਕੇਵਲ ਪ੍ਰਭੂ ਦੇ ਨਾਮ ਨੂੰ ਰਟਦੇ ਰਹੇ ਹੋ। ਜਿਵੇਂ ਤੁਹਾਡੇ ਪੂਰਵਜ ਕਰਦੇ ਰਹੇ, ਉਨ੍ਹਾਂ ਦੀ ਤਰ੍ਹਾਂ ਤੁਸੀਂ ਵੀ ਇਕ ਦਿਨ ਇਹ ਸੰਸਾਰ ਛੱਡ ਜਾਣਾ ਹੈ। ਕੀ ਤੁਸੀਂ ਕਦੀ ਆਪਣੇ ਆਪ ਨੂੰ ਪੁਛਿਆ ਹੈ, ਤੁਸੀਂ ਉਨ੍ਹਾਂ ਤੋਂ ਵੱਖਰਾ ਕੀ ਕੀਤਾ?

ਮੈਂ ਤੁਹਾਨੂੰ ਇਕ ਅਸਲੀਅਤ ਦੱਸ ਰਿਹਾ ਹਾਂ ਕਿ ਗਿਆਨ ਦਾ ਮਾਰਗ, ਜਾਗ੍ਰਿਤੀ ਦਾ ਮਾਰਗ, ਪ੍ਰਭੂ ਪ੍ਰਾਪਤੀ ਦਾ ਮਾਰਗ ਕੋਈ ਕਠੋਰ ਤਪੱਸਿਆ ਨਹੀਂ, ਕੋਈ ਸੂਖਮ ਨਹੀਂ ਅਤੇ ਬਹੁਤ ਕਠਿਨ ਵੀ ਨਹੀਂ। ਦੇਖਿਆ ਜਾਏ ਤਾਂ ਬਹੁਤ ਹੀ ਸਰਲ ਹੈ। ਸਭ ਤੋਂ ਸੌਖਾ ਤਰੀਕਾ ਹੈ। ਆਪਣੇ ਆਪ ਨੂੰ ਜਾਣੋ, ਆਪਣੇ ਆਪ ਨੂੰ ਸਮਝੋ, ਆਪਣੇ ਆਪ ਨੂੰ ਹਰ ਇਕ ਪੱਧਰ ਤੇ ਸਮਝੋ, ਜਾਣੋ ਪਛਾਣੋ ਤੇ ਆਪ ਨੂੰ ਮਨ ਲਓ, ਜੋ ਹੈ ਉਹ ਮੰਨ ਲਓ। ਆਪਣੇ ਆਪ ਨੂੰ ਜਾਨਣ ਲਈ ਤੁਹਾਨੂੰ ਬਾਹਰੋਂ ਕਿਸੇ ਚੀਜ਼ ਦੀ ਲੋੜ ਨਹੀਂ। ਇਕ ਵਾਰੀ ਜਦੋਂ ਤੁਹਾਨੂੰ ਰਾਹ ਪਤਾ ਲਗ ਜਾਏ, ਤੁਹਾਨੂੰ ਨਿਸ਼ਾਨਾ ਪਤਾ ਲਗ ਜਾਏ ਤੇ ਤੁਹਾਡੇ ਕੋਲ ਦ੍ਰਿੜ੍ਹਤਾ ਹੋਵੇ, ਤੁਸੀਂ ਛੇਤੀ ਹੀ ਆਪਣੇ ਆਪ ਨੂੰ ਜਾਣ ਜਾਂਦੇ ਹੋ। ਤੁਹਾਨੂੰ ਆਪਾ ਜਾਨਣ ਦਾ ਹੱਕ ਹੈ ਆਪਣੇ ਆਪ ਨੂੰ ਜਾਗ੍ਰਿਤ ਕਰਨ ਦਾ ਅਧਿਕਾਰ ਹੈ।

ਤੁਹਾਨੂੰ ਇਹੋ ਜਿਹੀ ਖ਼ੁਸ਼ੀ ਦੀ ਲੋੜ ਨਹੀਂ। ਜਿਹੜੀ ਛਿਨਭੰਗਰ ਲਈ ਹੋਵੇ, ਉਸ ਤੋਂ ਬਾਅਦ ਕਈ ਘੰਟਿਆਂ ਦਾ ਦੁਖ ਹੋਵੇ ਜਾਂ ਸੰਤਾਪ ਹੋਵੇ। ਖ਼ੁਸ਼ੀ ਉਹ ਹੈ ਜਿਹੜੀ ਸਦੀਵ ਹੋਵੇ, ਸਦਾ ਰਹੇ, ਖ਼ੁਸ਼ੀ ਉਹ ਹੈ ਜਿਹੜੀ ਤੁਹਾਨੂੰ ਚੜ੍ਹਦੀ ਕਲਾ ਵਿਚ ਰੱਖੇ, ਉਹ ਖ਼ੁਸ਼ੀ ਜਿਹੜੀ ਤੁਸੀਂ ਵੰਡ ਸਕੋ, ਤੁਹਾਡੀ ਇਕ ਬੜੀ ਹੀ ਭੈੜੀ ਆਦਤ ਹੈ, ਤੁਸੀਂ ਦੂਸਰਿਆਂ ਨੂੰ ਆਪਣਾ ਦੁੱਖ ਵੰਡਦੇ ਹੋ, ਪਰ ਤੁਸੀਂ ਖ਼ੁਸ਼ੀ, ਆਪਣਾ ਅਨੰਦ ਦੂਸਰਿਆਂ ਨੂੰ ਨਹੀਂ ਵੰਡਦੇ ਕਿਉਂਕਿ ਤੁਸੀਂ ਜਾਣਦੇ ਹੀ ਨਹੀਂ ਅਨੰਦ ਕੀ ਹੈ? ਅਨੰਦ ਤੁਹਾਡੇ ਅੰਦਰ ਹੈ, ਖ਼ੁਸ਼ੀ ਤੁਹਾਡੇ ਅੰਦਰ ਹੈ ਪਰ ਤੁਸੀਂ ਉਸ ਤੋਂ ਅਣਜਾਣ ਹੋ। ਸੰਸਾਰਕ ਖ਼ੁਸ਼ੀਆਂ ਕੀ ਹਨ? ਕਿਸ ਕੰਮ ਦੀਆਂ ਹਨ। ਜੇ ਤੁਸੀਂ ਆਪਾ ਹੀ ਨਾ ਚੀਨਿਆਂ, ਆਪਣਾ ਆਪ ਨਾ ਜਾਣਿਆ? ਤੁਹਾਨੂੰ ਬਚਪਨ ਤੋਂ ਹੀ ਇਹ ਸਿਖਾਇਆ ਗਿਆ ਹੈ। ਤੁਸੀਂ ਬਾਹਰ ਲੱਭੋ, ਬਾਹਰ ਦੇਖੋ, ਅੰਦਰ ਜਾਣ ਨੂੰ, ਅੰਦਰ ਝਾਤੀ ਮਾਰਨ ਨੂੰ ਅੰਦਰ ਟੋਲ੍ਹਣ ਲਈ ਕਦੀ ਕਿਸੇ ਨੇ ਕਿਹਾ ਹੀ ਨਹੀਂ।

ਇਸ ਵੱਡੀ ਭੁੱਲ ਦਾ ਸਭ ਤੋਂ ਵੱਡਾ ਕਾਰਣ ਹੈ- ਤੁਹਾਡੀ ਸਿਖਿਆ, ਤੁਹਾਡੀ ਬਾਹਰੀ ਸਿਖਿਆ, ਸਿਖਿਆ ਜਿਹੜੀ ਤੁਹਾਨੂੰ ਘਰ ਦਿਤੀ ਜਾਂਦੀ ਹੈ, ਸਮਾਜ ਵਿਚ ਦਿਤੀ ਜਾਂਦੀ ਹੈ, ਸਕੂਲ, ਕਾਲਜ ਤੇ ਵਿਸ਼ਵ ਵਿਦਿਆਲਾ ਵਿਚ ਦਿਤੀ ਜਾਂਦੀ ਹੈ, ਇਸ ਸਿਖਿਆ ਵਿਚ ਆਪਾ ਜਾਨਣਾ ਸਿਖਾਇਆ ਹੀ ਨਹੀਂ ਜਾਂਦਾ। ਲੋੜ ਹੈ ਆਪਣੇ ਆਪ ਨੂੰ ਜਾਨਣ ਦੀ ਪਛਾਨਣ ਦੀ, ਹਰ ਪੱਧਰ ਤੇ ਇਹ ਲੋੜ ਹੈ। ਜਦੋਂ ਤੁਸੀਂ ਹਰ ਪੱਧਰ ਤੇ ਆਪਣੇ ਆਪ ਨੂੰ ਜਾਣ ਲੈਂਦੇ ਹੋ ਫੇਰ ਤੁਹਾਨੂੰ ਤਲਾਕ ਵਰਗੀਆਂ ਸਮੱਸਿਆ ਨਹੀਂ ਆਉਂਦੀਆਂ। ਉਸ ਤੋਂ ਬਿਨਾਂ ਕੀ ਹੁੰਦਾ ਹੈ, ਤੁਸੀਂ ਇਕ ਘੜੀ ਕਿਸੇ ਨੂੰ ਪਿਆਰ ਕਰਦੇ ਹੋ, ਉਸ ਦਾ ਪ੍ਰਗਟਾਵਾ ਕਰਦੇ ਹੋ, ਦੂਸਰੀ ਘੜੀ ਵਿਆਹ ਹੋ ਜਾਂਦਾ ਹੈ ਤੇ ਹਫਤੇ ਬਾਅਦ ਤਲਾਕ ਹੋ ਜਾਂਦਾ ਹੈ। ਹੁੰਦਾ ਕੀ ਹੈ - ਆਪਣੇ ਆਪ ਵਿਚ ਤੁਸੀਂ ਦੋਨੋਂ ਹੀ ਚੰਗੇ ਹੋ, ਅੱਛੇ ਇਨਸਾਨ ਹੋ ਪਰ ਤੁਸੀਂ ਆਪਣੇ ਆਪ ਨੂੰ ਜਾਣਿਆ ਨਹੀਂ, ਪਛਾਣਿਆ ਨਹੀਂ। ਤੁਸੀਂ ਇਕ ਦੂਜੇ ਨੂੰ ਨਹੀਂ ਜਾਣਿਆ, ਨਾ ਪਛਾਣਿਆ। ਨਾ ਜਾਨਣ ਕਰਕੇ, ਨਾ ਪਛਾਨਣ ਕਰਕੇ ਸਾਰੇ ਸਮਾਜ ਵਿਚ ਰੌਲਾ ਗੌਲਾ ਪਿਆ ਹੋਇਆ ਹੈ। ਹੋ ਕੀ ਰਿਹਾ ਹੈ ਇਸ ਦਾ ਸਭ ਤੋਂ ਭਾਰਾ ਨੁਕਸਾਨ ਬੱਚਿਆਂ ਨੂੰ ਹੋ ਰਿਹਾ ਹੈ, ਬੱਚੇ ਸਭ ਤੋਂ ਵੱਧ ਦੁਖੀ ਹੁੰਦੇ ਹਨ। ਇਹੋ ਜਿਹੇ ਜਿਹੜੇ ਬੱਚੇ ਪੈਦਾ ਹੁੰਦੇ ਹਨ ਉਹ ਫੇਰ ਇਕ ਤਰ੍ਹਾਂ ਨਾਲ ਆਪੇ ਤੋਂ ਬਾਹਰ ਹੋ ਜਾਂਦੇ ਹਨ। ਉਹ ਚੰਗੇ ਨਾਗਰਿਕ ਨਹੀਂ ਬਣਦੇ, ਉਹ ਗੁਸੈਲ ਤੇ ਲੜਾਕੇ ਹੋ ਜਾਂਦੇ ਹਨ, ਉਹ ਹਿੰਸਕ ਹੋ ਜਾਂਦੇ ਹਨ। ਹਿੰਸਾ ਨਾਲ ਤਾਂ ਹਿੰਸਾ ਵਧਦੀ ਹੈ। ਤੁਹਾਡੇ ਸਭਿਆਚਾਰਾਂ ਵਿਚ ਕੋਈ ਗਿਆਨ ਸੰਚਾਰ ਨਹੀਂ। ਮਨੁੱਖ ਨੂੰ ਮਨੁੱਖ ਜਾਣਦਾ ਨਹੀਂ, ਸਮਝਦਾ ਨਹੀਂ; ਕਾਰਣ? ਬਚਪਨ ਵਿਚ ਸਿਖਾਇਆ ਹੀ ਨਹੀਂ ਗਿਆ।

ਤੁਸੀਂ ਬਹੁਤ ਵਾਰੀ ਇਹ ਪ੍ਰਸ਼ਨ ਕਰਦੇ ਹੋ ਕਿ ਸਾਡਾ ਬਚਪਨ ਚਲਾ ਗਿਆ, ਖਤਮ ਹੋ ਗਿਆ ਤੇ ਹੁਣ ਇਸ ਜੀਵਨ ਵਿਚ ਤਾਂ ਬਚਪਨ ਆਉਣਾ ਹੀ ਨਹੀਂ। ਕੀ ਹੁਣ ਕੋਈ ਤਰੀਕਾ ਹੈ ਕਿ ਅਸੀਂ ਆਪਣੇ ਆਪ ਨੂੰ ਸੁਧਾਰ ਸਕੀਏ, ਆਪਣੇ ਆਪ ਨੂੰ ਚੰਗਾ ਬਣਾ ਸਕੀਏ? ਉਤਰ ਹੈ ਹਾਂ, ਜ਼ਰੂਰ ਤੁਸੀਂ ਆਪਾਂ ਸੁਆਰ ਸਕਦੇ ਹੋ, ਜ਼ਰੂਰ ਚੰਗੇ ਬਣ ਸਕਦੇ ਹੋ ਪਰ ਸ਼ਰਤ ਇਕ ਹੈ ਕਿ ਤੁਹਾਨੂੰ ਇਹ ਜਾਣ ਲੈਣਾ ਪਵੇਗਾ ਕਿ ਤੁਸੀਂ ਹੀ ਆਪਣੇ ਕਰਮਾਂ ਲਈ ਜ਼ਿੰਮੇਵਾਰ ਹੋ।

ਸਭ ਤੋਂ ਮਹੱਤਵਪੂਰਨ ਫੈਸਲਾ ਹੈ, ਆਪਣੇ ਆਪ ਨੂੰ ਜਾਨਣ ਦਾ ਪਛਾਨਣ ਦਾ, ਪ੍ਰਭੂ ਪ੍ਰਾਪਤੀ ਦੀ ਗੱਲ ਨਾ ਕਰੋ। ਪ੍ਰਸ਼ਨ ਉਠਦਾ ਹੈ ਕਿ ਤੁਸੀਂ ਆਪਾ ਕਿਵੇਂ ਜਾਣੋ, ਆਪਾ ਕਿਵੇਂ ਚੀਨੋ? ਅਜੇ ਤੱਕ ਤਾਂ ਤੁਸੀਂ ਆਪਣੇ ਆਪ ਨੂੰ ਆਪਣੇ ਸਰੀਰ ਰਾਹੀਂ ਹੀ ਜਾਣਿਆ ਹੈ, ਤੁਹਾਨੂੰ ਕੇਵਲ ਇਹ ਹੀ ਪਤਾ ਹੈ ਕਿ ਤੁਸੀਂ ਸਰੀਰ ਹੋ, ਪਰ ਐਨਾ ਜਾਨਣਾ ਤੁਹਾਡੇ ਲਈ ਕਾਫੀ ਨਹੀਂ ਹੈ। ਤੁਸੀਂ ਸਾਹ ਲੈਂਦੇ ਹੋ, ਤੁਹਾਡੀਆਂ ਗਿਆਨ ਇੰਦਰੀਆਂ ਹਨ, ਤੁਹਾਡੇ ਸੰਵੇਦ ਹਨ, ਤੁਸੀਂ ਸੋਚਦੇ ਹੋ, ਸੋਚਣ ਸ਼ਕਤੀ ਰਖਦੇ ਹੋ, ਇਹ ਸਭ ਕੁਝ ਕਿਉਂ ਹੁੰਦਾ ਹੈ? ਇਹ ਸਭ ਕੁਝ ਇਸ ਲਈ ਹੁੰਦਾ ਹੈ ਕਿ ਤੁਸੀਂ ਚੇਤਨਾ ਦੇ ਕੇਂਦਰ ਹੋ, ਤੁਹਾਡੇ ਅੰਦਰ ਚੇਤਨਾ ਹੈ, ਇਸ ਚੇਤਨਾ ਕੇਂਦਰ ਤੋਂ ਚੇਤਨਾ ਹਰ ਜਗ੍ਹਾ ਜਾ ਰਹੀ ਹੈ- ਕਿਤੇ ਵੱਧ ਕਿਤੇ ਘੱਟ।

ਜਿਸ ਮਾਰਗ ਤੇ ਮੈਂ ਤੁਹਾਨੂੰ ਲੈ ਕੇ ਜਾ ਰਿਹਾ ਹਾਂ, ਜਿਸ ਮਾਰਗ ਬਾਰੇ ਮੈਂ ਤੁਹਾਨੂੰ ਸੁਚੇਤ ਕਰਾ ਰਿਹਾ ਹਾਂ, ਉਹ ਅੰਦਰ ਜਾਣ ਦਾ ਮਾਰਗ ਹੈ, ਅੰਤਰਮੁੱਖ ਹੋਣ ਦਾ ਮਾਰਗ ਹੈ। ਤੁਸੀਂ ਇਹ ਜਾਨਣ ਦੀ ਚੇਸ਼ਟਾ ਕਰੋਗੇ ਕਿ ਤੁਸੀਂ ਕੌਣ ਹੋ, ਤੁਸੀਂ ਆਪਣੇ ਜੀਵਨ ਵਿਚ ਚੰਗਾ ਕੰਮ ਕਰਨਾ ਚਾਹੁੰਦੇ ਹੋ, ਤੁਸੀਂ ਆਪਣੀਆਂ ਆਦਤਾਂ ਜਾਨਣਾ ਚਾਹੁੰਦੇ ਹੋ ਤੇ ਖ਼ੁਸ਼ ਰਹਿਣਾ ਚਾਹੁੰਦੇ ਹੋ। ਇਹ ਸਭ ਕੁਝ ਜਾਨਣ ਲਈ ਤੁਹਾਨੂੰ ਚਰਚ ਜਾਣ ਦੀ ਲੋੜ ਨਹੀਂ, ਪੁਸਤਕਾਂ ਪੜ੍ਹਨ ਦੀ ਲੋੜ ਨਹੀਂ, ਲੋੜ ਹੈ ਆਪਾ ਚੀਨਣ ਦੀ, ਆਪਾ ਪਛਾਨਣ ਦੀ। ਤੁਸੀਂ ਆਪਣੇ ਆਪ ਨੂੰ ਤਿੰਨ ਪੱਧਰਾਂ ਤੇ ਜਾਣੋ ਤੇ ਪਛਾਣੋ ਉਹ ਤਿੰਨ ਪੱਧਰ ਹਨ - ਸੋਚਣੀ, ਕਥਨੀ ਤੇ ਕਰਨੀ। ਜਿਹੜਾ ਵੀ ਅਨੁਸਾਸ਼ਨ ਤੁਸੀਂ ਕਰੋ, ਜਿਸ ਵੀ ਅਨੁਸਾਸ਼ਨ ਵਿਚ ਤੁਸੀਂ ਆਓ, ਉਹ ਇਹ ਤਿੰਨ ਕੰਮ ਹੀ ਕਰੇਗਾ। ਇਹ ਤ੍ਰਿਸ਼ੂਲ ਹੈ ਜਿਹੜਾ ਤੁਹਾਡੇ ਆਪੇ ਨੂੰ ਚੀਨਦਾ ਹੈ ਤੇ ਆਪੇ ਨਾਲ ਤੁਹਾਡੀ ਪਹਿਚਾਣ ਕਰਾਉਂਦਾ ਹੈ। ਸੋਚਣ, ਕਥਨੀ ਤੇ ਕਰਨੀ, ਭਾਵ ਸੋਚ ਨੂੰ ਸ਼ੁੱਧ ਰੱਖਣਾ, ਪਿਆਰ ਨਾਲ ਬੋਲਣਾ, ਫਿੱਕਾ ਨਹੀਂ ਬੋਲਣਾ ***(ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ (ਪੰਨਾ-473))*** ਤੇ ਚੰਗੇ ਕਰਮ ਕਰਨੇ; ਉਹ ਕਰਮ ਕਰਨੇ ਜਿਹੜੇ ਕਿਸੇ ਲਈ ਵੀ ਹਾਨੀਕਾਰਕ ਨਾ ਹੋਣ।

ਜੀਵਨ ਇਕ ਰਹੱਸ ਹੈ, ਇਸ ਨੂੰ ਬੜੇ ਤਰੀਕਿਆਂ ਨਾਲ ਦੇਖਿਆ ਜਾ ਸਕਦਾ ਹੈ, ਇਸ ਦਾ ਵਿਸ਼ਲੇਸ਼ਨ ਬਹੁਤ

ਸਾਰੇ ਪੱਖਾਂ ਤੋਂ ਕੀਤਾ ਜਾ ਸਕਦਾ ਹੈ। ਕਵੀ ਇਸ ਦਾ ਵਿਸ਼ਲੇਸ਼ਨ ਹੋਰ ਪੱਖੋਂ ਕਰਦਾ ਹੈ, ਇਕ ਬੁੱਧੀ ਜੀਵੀ ਹੋਰ ਪੱਖੋਂ ਕਰਦਾ ਹੈ, ਇਕ ਤਰਕਾਤਮਕ ਚਿੰਤਕ ਹੋਰ ਪੱਖੋਂ ਕਰਦਾ ਹੈ। ਮਜ਼ਹਬ ਵਿਚ ਵਿਸ਼ਵਾਸ਼ ਰੱਖਣ ਵਾਲੇ ਦਸਦੇ ਹਨ ਕਿ ਵਿਸ਼ਲੇਸ਼ਨ ਕਰੋ ਹੀ ਨਾ, ਕੇਵਲ ਭਰੋਸਾ ਰੱਖੋ, ਪ੍ਰਮਾਤਮਾ ਤੇ ਭਰੋਸਾ ਰੱਖੋ, ਵਿਸ਼ਵਾਸ਼ ਕਰੋ। ਪ੍ਰਭੂ ਤੇ ਭਰੋਸਾ ਰਖਣਾ ਕੋਈ ਸੌਖਾ ਕੰਮ ਨਹੀਂ ਹੈ। ਭਰੋਸਾ ਕਰਨ ਤੋਂ ਪਹਿਲਾਂ ਉਸ ਸਿਧਾਂਤ ਨੂੰ ਜਾਣ ਲੈਣਾ, ਸਮਝ ਲੈਣਾ, ਉਸ ਦਾ ਅਨੁਭਵ ਕਰ ਲੈਣਾ ਬਹੁਤ ਜ਼ਰੂਰੀ ਹੈ।

ਕੋਈ ਪ੍ਰਮਾਤਮਾ ਨੂੰ ਕਿਸ ਰੂਪ ਵਿਚ ਦੇਖਣਾ ਚਾਹੁੰਦਾ ਹੈ, ਕੋਈ ਕਿਸ ਰੂਪ ਵਿਚ, ਕੋਈ ਜੀਸਸ ਦੇ ਰੂਪ ਵਿਚ ਪ੍ਰਭੂ ਨੂੰ ਸੂਲੀ ਚੜ੍ਹਿਆ ਦੇਖਣਾ ਚਾਹੁੰਦਾ ਹੈ, ਕੋਈ ਬਲਦੀ ਝਾੜੀ ਦੇ ਅੱਗੇ ਦੇਖਣਾ ਚਾਹੁੰਦਾ ਹੈ, ਕੋਈ ਕ੍ਰਿਸ਼ਨ ਦੇ ਰੂਪ ਵਿਚ ਬੰਸਰੀ ਵਜਾਉਂਦਾ ਦੇਖਣਾ ਚਾਹੁੰਦਾ ਹੈ। ਤੁਸੀਂ ਪ੍ਰਭੂ ਪ੍ਰਤੀ ਆਪਣੀ ਧਾਰਨਾ ਬਣਾ ਲੈਂਦੇ ਹੋ ਫੇਰ ਦੂਸਰਿਆਂ ਦੇ ਵਿਚਾਰ ਨਾਲ ਮਿਲਾ ਲੈਂਦੇ ਹੋ ਤੇ ਤੁਸੀਂ ਉਸੀ ਨਾਲ ਕੀਲੇ ਜਾਂਦੇ ਹੋ। ਆਪਣਾ ਜੀਵਨ ਤੁਸੀਂ ਇਸ ਤਰ੍ਹਾਂ ਬਿਤਾ ਲੈਂਦੇ ਹੋ, ਇਹ ਸੁਣ ਕੇ ਜੀਵਨ ਬਤੀਤ ਕਰ ਦਿੰਦੇ ਹੋ ਕਿ ਪ੍ਰਮਾਤਮਾ ਕਿਹੋ ਜਿਹਾ ਹੈ, ਕਿਸ ਤਰ੍ਹਾਂ ਦਾ ਲੋਕੀ ਉਸ ਨੂੰ ਰੂਪ ਦੇ ਦਿੰਦੇ ਹਨ। ਫੇਰ ਇਕ ਹੋਰ ਭੁਲੇਖਾ ਪੈ ਜਾਂਦਾ ਹੈ ਜਿਹੜੇ ਪ੍ਰਮਾਤਮਾ ਦਾ ਰੂਪ ਪੂਜਣ ਲਗ ਪੈਂਦੇ ਹਨ। ਜੇ ਪ੍ਰਮਾਤਮਾ ਇਕ ਦਿਨ ਤੁਹਾਡੇ ਸਾਮ੍ਹਣੇ ਆ ਕੇ ਖੜ੍ਹਾ ਹੋ ਜਾਏ ਤਾਂ ਤੁਸੀਂ ਪਛਾਣ ਹੀ ਨਹੀਂ ਸਕਣਾ। ਜੇ ਜੀਸਸ ਅਮਰੀਕਾ ਆ ਜਾਵੇ, ਅਮਰੀਕਨ ਉਨ੍ਹਾਂ ਨੂੰ ਜੇਲ੍ਹ ਵਿਚ ਬੰਦ ਕਰ ਦੇਣਗੇ, ਭਾਵੇਂ ਸਾਰਾ ਵਕਤ ਤੁਸੀਂ ਜੀਸਸ ਨੂੰ ਯਾਦ ਕਰਦੇ ਹੋ।

ਵੇਦਾਂਤ ਫਿਲੌਸਫੀ ਅਨੁਸਾਰ ਤੁਸੀਂ ਪਹਿਲਾਂ ਆਪਣੇ ਆਪ ਨੂੰ ਸੁਚੇਤ ਕਰੋ, ਸੰਸਾਰਕ ਨੀਂਦ ਤੋਂ ਜਾਗੋ। ਉਸ ਤੋਂ ਬਾਅਦ ਹੀ ਤੁਸੀਂ ਸੁਤੰਤਰ ਮਨ ਨਾਲ ਸੋਚ ਸਕਦੇ ਹੋ। ਜਦੋਂ ਤੁਸੀਂ ਆਪਣੀਆਂ ਸਾਰੀਆਂ ਮਾਨਸਿਕ ਸ਼ਕਤੀਆਂ ਨੂੰ ਚੰਗੀ ਤਰ੍ਹਾਂ ਜਾਣ ਲੈਂਦੇ ਹੋ, ਸਮਝ ਜਾਂਦੇ ਹੋ ਤੇ ਮਨ ਨੂੰ ਸੋਧ ਲੈਂਦੇ ਹੋ, ਮਨ ਦੇ ਹਰ ਇਕ ਹਿੱਸੇ ਨੂੰ ਚੰਗੀ ਤਰ੍ਹਾਂ ਜਾਣ ਲੈਂਦੇ ਹੋ, ਸਮਝ ਲੈਂਦੇ ਹੋ। ਮੈਂ ਪ੍ਰਭੂ ਪ੍ਰਤੀ ਤੁਹਾਡੀ ਧਾਰਨਾ ਨੂੰ ਠੇਸ ਨਹੀਂ ਲਾਉਣਾ ਚਾਹੁੰਦਾ। ਮੈਨੂੰ ਪਤਾ ਹੈ ਜੋ ਮੈਂ ਦੱਸ ਰਿਹਾ ਹਾਂ, ਉਸ ਨੂੰ ਮੰਨਣਾ ਬਹੁਤ ਔਖਾ ਹੈ, ਪਰ ਮੈਨੂੰ ਦੱਸਣਾ ਪਵੇਗਾ; ਜੇ ਮੈਂ ਨਹੀਂ ਦਸਦਾ, ਤੁਸੀਂ ਆਤਮ ਮਾਰਗ ਤੇ ਚਲ ਨਹੀਂ ਸਕਦੇ।

ਇਕ ਸਵਾਮੀ ਸੀ, ਉਹ ਰੋਜ਼ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਹੁੰਦੇ ਸਨ। ਇਕ ਬੱਚਾ ਬੜੇ ਹੀ ਧਿਆਨ ਨਾਲ ਸੁਣ ਰਿਹਾ ਸੀ, ਉਸ ਨੇ ਸਵਾਮੀ ਜੀ ਨੂੰ ਵੈਰਾਗ ਤੇ ਬੋਲਦੇ ਸੁਣਿਆ, ਮੋਹ ਤੋਂ ਮੁਕਤ ਹੋਣ ਦੀ ਫਿਲੌਸਫੀ ਬਾਰੇ ਸੁਣਿਆ। ਉਹ ਵਿਦਿਆਰਥੀ ਉਥੋਂ ਹੀ ਜੰਗਲਾਂ ਵਲ ਚਲਾ ਗਿਆ, ਉਸ ਨੂੰ ਐਸਾ ਵੈਰਾਗ ਲੱਗਾ ਕਿ ਉਹ ਆਤਮ ਗਿਆਨੀ ਹੋ ਗਿਆ।

ਬਾਰ੍ਹਾਂ ਸਾਲ ਬਾਅਦ ਉਸ ਨੇ ਸੋਚਿਆ, ਪਤਾ ਨਹੀਂ ਕੀ ਹੋਇਆ ਹੋਵੇਗਾ, ਉਸ ਦੇ ਦੋਸਤਾਂ ਦਾ ਕੀ ਹੋਇਆ ਹੋਵੇਗਾ, ਜਿਹੜੇ ਦੋਸਤਾਂ ਨਾਲ ਉਹ ਪੜ੍ਹਦਾ ਸੀ ਉਹ ਕਿਥੇ ਹੋਣਗੇ? ਉਹ ਵਾਪਸ ਉਸੇ ਥਾਂ ਤੇ ਆਇਆ ਜਿਥੇ ਸਵਾਮੀ ਜੀ ਪੜ੍ਹਾਉਂਦੇ ਸੀ। ਉਸ ਨੂੰ ਬਹੁਤ ਹੀ ਹੈਰਾਨੀ ਹੋਈ ਜਦੋਂ ਉਸ ਨੇ ਦੇਖਿਆ ਕਿ ਸਾਰੇ ਦੇ ਸਾਰੇ ਉਸੇ ਤਰ੍ਹਾਂ ਹੀ ਬੈਠੇ ਸੀ ਜਿਥੇ ਉਹ ਉਨ੍ਹਾਂ ਨੂੰ ਛੱਡ ਕੇ ਗਿਆ ਸੀ, ਸਵਾਮੀ ਉਨ੍ਹਾਂ ਨੂੰ ਉਸ ਤਰ੍ਹਾਂ ਹੀ ਪੜ੍ਹਾ ਰਿਹਾ ਸੀ। ਕਿੰਨਾ ਸਮਾਂ ਨਸ਼ਟ ਹੋ ਗਿਆ। ਤੱਤ ਤਾਂ ਇਹ ਹੈ ਕਿ ਬਾਹਰੀ ਗਿਆਨ ਦੀ ਤਾਂ ਤੁਹਾਨੂੰ ਬਹੁਤ ਲੋੜ ਹੀ ਨਹੀਂ। ਤੁਹਾਡੇ ਅੰਦਰ ਤਾਂ ਗਿਆਨ ਹੈ, ਸਿਖਣ ਦੀ ਲੋੜ ਤਾਂ ਹੈ ਕਿ ਉਸ ਗਿਆਨ ਦੀ ਵਰਤੋਂ ਕਿਵੇਂ ਕੀਤੀ ਜਾਵੇ। ਤੁਹਾਨੂੰ ਸਭ ਨੂੰ ਸਿਖਾਇਆ ਜਾਂਦਾ ਹੈ - ਚੰਗੇ ਬਣੋ, ਚੰਗਾ ਵਰਤਾਓ ਕਰੋ, ਅਸੀਲ ਬਣੋ, ਪਤਵੰਤੇ ਬਣੋ, ਪਿਆਰ ਕਰੋ, ਸਭ ਨੂੰ ਇਹ ਸਿਖਾਇਆ ਜਾਂਦਾ ਹੈ, ਦੱਸਿਆ ਜਾਂਦਾ ਹੈ, ਪਰ ਅਭਿਆਸ ਤਾਂ ਤੁਸੀਂ ਆਪ ਹੀ ਕਰਨਾ ਹੈ, ਇਸ ਨੂੰ ਸਭ ਕੁਝ ਨੂੰ ਸਮਝਣਾ ਹੈ ਤੇ ਇਸ ਗਿਆਨ ਦੀ ਵਰਤੋਂ ਆਪਣੇ ਉਤੇ ਕਰਨੀ ਹੈ।

ਤੁਹਾਨੂੰ ਇਹ ਸਮਝਣ ਦੀ ਲੋੜ ਹੈ ਕਿ ਤੁਸੀਂ ਕਿਵੇਂ ਕੰਮ ਕਾਰਜ ਕਰਨਾ ਹੈ, ਕਿਸ ਤਰੀਕੇ ਨਾਲ ਕਰਨਾ ਹੈ, ਤੁਹਾਡਾ ਕੰਮ ਕਰਨ ਦਾ ਕੀ ਵਤੀਰਾ ਹੋਵੇਗਾ, ਕੀ ਤਰੀਕਾ ਹੋਵੇਗਾ। ਮਨੁੱਖਾਂ ਵਿਚ ਤੇ ਜਾਨਵਰਾਂ ਵਿਚ ਅੰਤਰ ਹੈ, ਜਾਨਵਰਾਂ ਦੀਆਂ ਹਰਕਤਾਂ, ਉਨ੍ਹਾਂ ਦੇ ਵਿਵਸਾਏ ਕੁਦਰਤ ਵਲੋਂ ਬੰਨ੍ਹੇ ਹੋਏ ਹਨ ਪਰ ਮਨੁੱਖਾਂ ਨਾਲ ਇਸ ਤਰ੍ਹਾਂ ਨਹੀਂ ਹੈ।

ਭਗਵਤ ਗੀਤਾ ਭਾਰਤ ਦੀ ਸਭ ਤੋਂ ਉਤਮ ਰਚਨਾ ਹੈ, ਇਸ ਵਿਚ ਵੇਦਾਂ ਸ਼ਾਸਤਰਾਂ ਦੀ ਨਿਚੋੜ ਹੈ, ਇਸ ਵਿਚ ਮਨੁੱਖੀ ਕਰਮਾਂ ਦੀ ਵਿਸ਼ੇਸ਼ਤਾ ਦੱਸੀ ਗਈ ਹੈ ਤੇ ਕਿਹਾ ਗਿਆ ਹੈ ਕਿ ਹੇ ਮਨੁੱਖ ਤੂੰ ਸੰਪੂਰਨਤਾ ਦੀ ਪ੍ਰਾਪਤੀ ਆਪਣੇ ਕਰਮਾਂ ਰਾਹੀਂ ਕਰ ਸਕਦਾ ਹੈਂ ਜੇ ਤੂੰ ਕਰਮ ਸੁਚੱਜੀ ਤਰ੍ਹਾਂ ਕਰੇਂ। ਜੋ ਵੀ ਤੂੰ ਕਰਮ ਕਰੇਂਗਾ, ਉਨ੍ਹਾਂ ਦਾ ਨਤੀਜਾ ਤਾਂ ਹੋਵੇਗਾ ਹੀ, ਉਨ੍ਹਾਂ ਦੀ ਕੋਈ ਖਿਮਾ ਨਹੀਂ ਹੈ, ਕਰਮ ਕਰਕੇ ਖਿਮਾ ਨਹੀਂ ਮੰਗੀ ਜਾ ਸਕਦੀ। ਇਹ ਤਾਂ ਕਾਰਣ ਤੇ ਪਰਿਣਾਮ ਦਾ ਸਬੰਧ ਹੈ, ਕਾਰਜ ਤੇ ਸਿੱਟੇ ਦਾ ਸਬੰਧ ਹੈ। ਭਾਵੇਂ ਕਿੰਨੇ ਹੀ ਦੇਵਤੇ ਤੁਹਾਨੂੰ ਖਿਮਾ ਕਿਉਂ ਨਾ ਕਰਨ, ਕਾਰਜ ਤੇ ਸਿੱਟਾ ਇਨ੍ਹਾਂ ਦਾ ਇਕ ਦੂਜੇ ਨਾਲ ਆਪਣੇ ਆਪ ਵਿਚ ਪੂਰਾ ਸਬੰਧ ਹੈ। ਜੇ ਤੁਸੀਂ ਸੇਬ ਦਾ ਬੀਜ ਬੀਜਿਆ ਹੈ ਤਾਂ ਉਸ ਉਤੇ ਨਾਖ ਤਾਂ ਲਗਣੀ ਨਹੀਂ। ਭਾਵੇਂ ਤੁਸੀਂ ਕਿੰਨੀ ਪ੍ਰਾਥਨਾ ਕਰੋ, ਉਹ ਨਹੀਂ ਹੋ ਸਕਦਾ ਕਿਉਂਕਿ ਤੁਹਾਡਾ ਕਰਮ ਹੀ ਤੁਹਾਡੇ ਅੱਗੇ ਫਲ ਬਣ ਕੇ ਆਉਂਦਾ ਹੈ।



(ਪੰਨਾ 15 ਦੀ ਬਾਕੀ)

ਹਉਮੈ ਛੱਡ ਦਿਤੀ, ਗੁਰੂ ਦੀ ਬਣਾ ਦਿਤੀ, ਆਪਣੀ ਨਹੀਂ ਮੁੜ ਕੇ ਬਣਾਈ। ਸੋ ਇਹ ਜੋ ਸ਼ਬਦ ਹੈ ਛੋਟੀ ਜਿਹੀ ਪੰਗਤੀ ਹੈ ਇਹ ਕਿ -

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***

***ਪੰਨਾ - 610***

ਇਸ ਦੇ ਵਿਚ ਐਡਾ ਡੂੰਘਾ ਤੱਤ ਗਿਆਨ ਹੈ। ਜੇ ਅਸੀਂ ਇਹੀ ਇਕੋ ਹੀ ਤੁਕ ਨੂੰ ਕਮਾ ਲਈਏ ਮਿਹਨਤ ਕਰ-ਕਰ ਕੇ, ਸਾਧਨ ਕਰ-ਕਰ ਕੇ; ਪਤਾ ਨਹੀਂ ਇਕ ਜਨਮ ਲੱਗੇ ਜਾਂ ਦੋ ਜਨਮ ਲੱਗਣ ਜਾਂ ਦਸ ਜਨਮ ਲੱਗਣ, ਇਕੋ ਇਸੇ ਤੁਕ ਨੂੰ ਅਸੀਂ ਕਮਾ ਲਈਏ, ਆਪਣੇ ਵਿਚੋਂ ਅਪਣੱਤ ਕੱਢ ਦੇਈਏ ਤਾਂ ਸਾਡਾ ਪਾਰ ਉਤਾਰਾ ਹੋ ਜਾਵੇਗਾ। ਬਾਕੀ ਜਿਹੜਾ ਸਾਡਾ ਅਸਲੀ ਸਰੂਪ ਹੈ ਉਹ ਕੇਵਲ ਸਾਕਸ਼ੀ ਸਰੂਪ ਹੈ, ਸਾਖੀ ਜਿਸਨੂੰ ਕਹਿੰਦੇ ਨੇ। ਉਹ ਦੇਖਣ ਵਾਲਾ ਹੈ, ਸਰੀਰ ਨੂੰ ਚਲਾ ਰਿਹਾ ਹੈ, ਸੱਤ੍ਹਾ ਦੇ ਰਿਹਾ ਹੈ ਇਸ ਦੇ ਨਾਲ। ਜਦੋਂ ਸੱਤ੍ਹਾ ਦਿੰਦੇ ਦਿੰਦੇ ਸਰੀਰ ਦੇ ਨਾਲ ਇਸ ਦਾ ਜੋੜ ਹੋ ਜਾਂਦਾ ਹੈ ਤਾਂ ਮੇਰਾ ਸਰੀਰ, ਮੇਰਾ ਘਰ, ਮੇਰੇ ਬੱਚੇ, ਮੇਰਾ ਪਰਿਵਾਰ ਸਮਝਣ ਲਗ ਜਾਂਦਾ ਹੈ, ਉਸ ਵੇਲੇ ਇਹ ਆਪਣੀ ਪਦਵੀ ਤੋਂ ਗਿਰ ਕੇ ਜੀਵ-ਆਤਮਾ ਬਣ ਜਾਂਦਾ ਹੈ। ਫੇਰ ਇਹ ਜਨਮ-ਮਰਨ ਦੇ ਚੱਕਰ ਵਿਚ ਚਲਿਆ ਜਾਂਦਾ ਹੈ। ਸੋ ਅਖੀਰ ਦੇ ਉਤੇ ਜੋ ਬਚਨ ਆਇਆ ਹੈ, ਮਹਾਰਾਜ ਉਸ ਦੇ ਵਿਚ ਇਸ ਸਾਰੀ ਚੀਜ਼ ਨੂੰ ਦਰਸਾਉਂਦੇ ਹੋਏ ਕਹਿੰਦੇ ਹਨ ਕਿ ਹੇ ਪ੍ਰਭੂ! ਇਹ ਤਾਂ ਬਹੁਤ ਔਖੀ ਗੱਲ ਹੈ, ਅਸੀਂ ਤਾਂ ਅੰਨ੍ਹੇ ਖੂਹ ਵਿਚ ਗਿਰੇ ਪਏ ਹਾਂ ਜਿਥੇ ਨਾ ਦੇਖਣ ਨੂੰ ਕੁਝ ਲੱਭਦਾ ਹੈ, ਨਾ ਹੱਥ-ਪੈਰ ਅਸੀਂ ਮਾਰ ਸਕਦੇ ਹਾਂ। ਹੁਣ ਤੇਰੀ ਹੀ ਦਇਆ ਹੈ ਤੂੰ ਰੱਖ ਲੈ। ਉਸ ਨੇ ਦਇਆ ਕੀਤੀ ਹੈ ਸਾਡੇ ਉਤੇ। ਅੰਮ੍ਰਿਤ ਵੇਲੇ ਦਾ ਜਾਗਣਾ ਬਖਸ਼ਿਆ ਹੈ, ਕੀਰਤਨ ਹਰੀ ਜਸ ਬਖਸ਼ਿਆ ਹੈ। ਕੋਈ ਵਿਰਲਾ ਪੁਰਸ਼ ਹੈ ਜੋ ਇਸ ਬਾਤ ਨੂੰ ਸਮਝਦਾ ਹੈ। ਬਾਕੀ ਤਾਂ ਦੁਨੀਆਂ ਗੇੜੇ ਖਾ ਰਹੀ ਹੈ ਤੇ ਹਉਮੈ ਦੇ ਗੇੜ ਦੇ ਅੰਦਰ ਦੁਖੀ ਹੋ ਰਹੀ ਹੈ, ਤੜਪ ਰਹੇ ਨੇ। ਥੋੜ੍ਹਿਆਂ ਨੂੰ ਇਹ ਸੋਝੀ ਦਿਤੀ ਹੈ। ਸੋ ਐਸਾ ਤੁਸੀਂ ਤਪ ਕਰਦੇ ਹੋ, ਇਸ ਤਪ ਦਾ ਕੋਈ ਭਾਵ ਕੱਢੋ, ਹੋਰ ਉਚੇ ਚੱਲੋ ਤਾਂ ਕਿ ਸਾਡਾ ਜਿਹੜਾ ਮੈਂ-ਪੁਣਾ ਹੈ, ਇਹ ਖਤਮ ਹੁੰਦਾ ਜਾਵੇ ਤੇ ਸਾਨੂੰ ਆਪਣੇ ਸਰੂਪ ਦਾ ਗਿਆਨ ਹੋ ਕੇ ਅਸੀਂ ਪਰਮ ਸੁਖ ਨੂੰ ਪ੍ਰਾਪਤ ਹੋ ਜਾਈਏ।

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ।



(ਪੰਨਾ 39 ਦੀ ਬਾਕੀ)

ਇਹ ਸੁਣਕੇ ਅਭਾਗਾਂ ਨੇ ਹਾਹੁਕਾ ਲੀਤਾ, ਉਪਕਾਰ ਕੌਰ ਦੀਆਂ ਮਿੱਠੀਆਂ ਗੱਲਾਂ ਚੰਗੀਆਂ ਲੱਗੀਆਂ, ਪਰ ਪਿਛਲੀਆਂ ਯਾਦਾਂ ਆ ਗਈਆਂ, ਜੀ ਵਿਚ ਸੰਸਾ ਉਠ ਖੜੋਤਾ, ਘਬਰਾ ਪਿਆ ਕਿ ਕਿਤੇ ਇਸ ਮਿਠਾਸ ਵਿਚ ਵੀ ਦੁਖ ਨਾ ਨਿਕਲੇ। ਦਿਲ ਵਿਚ ਇਸ ਤਰ੍ਹਾਂ ਦੇ ਘਬਰਾ ਲੈ ਕੇ ਉਠ ਖੜੋਤੀ ਤੇ ਇਹ ਕਹਿ ਕੇ ਕਿ 'ਫੇਰ ਆਵਾਂਗੀ' ਕਲੇਜਾ ਮੁੱਠ ਵਿਚ ਲੈ ਕੇ ਚਲੀ ਗਈ।

ਘਰ ਜਾ ਕੇ ਲੱਗੀ ਸੋਚਣ ਕਿ ਹੁਣ ਜੋ ਹੋਰ ਆਸਰਾ ਨਜ਼ਰ ਪੈਂਦਾ ਹੈ, ਧਾਰਨ ਕਰਾਂ ਕਿ ਨਾ? ਇਨ੍ਹਾਂ ਸੋਚਾਂ ਵਿਚ ਉਸ ਨੂੰ ਨੀਂਦ ਪੈ ਗਈ। ਕੁਛ ਚਿਰ ਮਗਰੋਂ ਜਾਗ ਖੁੱਲ੍ਹੀ, ਅਜੇ ਅੱਖਾਂ ਮੀਟੀਆਂ ਹੋਈਆਂ ਸਨ ਕਿ ਇਸਨੇ ਸੁਣਿਆਂ ਕਿ ਮੇਰੇ ਕਮਰੇ ਵਿਚ ਗੱਲਾਂ ਹੋ ਰਹੀਆਂ ਹਨ। ਮਚਲੀ ਰਹਿ ਕੇ ਇਸ ਨੇ ਸੁਣੀਆਂ ਤਾਂ ਉਨ੍ਹਾਂ ਦਾ ਅਰਥ ਇਹ ਸੀ ਕਿ ਇਸ ਦੇ ਸਿੱਖਾਂ ਦੇ ਘਰ ਜਾਣ ਦੀ ਖਬਰ ਮੌਲਵੀ ਜੀ ਤੇ ਹੋਰਨਾਂ ਨੂੰ ਪੁਜ ਗਈ ਸੀ। ਹੁਣ ਉਹ ਵਿਚਾਰ ਰਹੇ ਸਨ ਕਿ ਕੋਈ ਪ੍ਰਬੰਧ ਹੋਵੇ ਜੋ ਇਹ ਮੁੜ ਨਾ ਜਾਵੇ। ਸੋ ਜੋ ਪ੍ਰਬੰਧ ਉਸ ਨੇ ਸੁਣੇ, ਸੋ ਉਸ ਨੂੰ ਉਥੋਂ ਵਿਦਾ ਕਰ ਦੇਣ ਦੇ ਸਨ। ਅਭਾਗਾਂ ਹੁਣ ਉਠ ਬੈਠੀ, ਜਾਗ ਪਈ, ਜੋ ਦੋ ਚਾਰ ਤ੍ਰੀਮਤਾਂ ਮਰਦ ਆਏ ਸੇ ਪਿਆਰ ਨਾਲ ਮਿਲੇ ਤੇ ਸਲਾਹ ਦੇਣ ਲੱਗੇ ਕਿ ਕਲ੍ਹ ਰਾਤ ਦਿੱਲੀ ਟੁਰ ਚੱਲੀਏ। ਅਭਾਗਾਂ ਨੇ ਖੁਸ਼ੀ ਨਾਲ 'ਹਾਂ' ਕੀਤੀ ਤੇ ਸਭ ਨੂੰ ਵਿਦਾ ਕਰ ਦਿੱਤਾ। ਅਭਾਗਾਂ ਨੇ ਰਾਤ ਇਹ ਸੋਚਿਆ ਕਿ ਜੇ ਮੈਂ ਗੰਗਾ ਬਾਈ ਦੇ ਯਾ ਸਿੱਖਾਂ ਦੇ ਘਰ ਚਲੀ ਗਈ ਤਾਂ ਏਹ ਲੋਕ ਉਨ੍ਹਾਂ ਨੂੰ ਦੁਖ ਦੇਣਗੇ, ਉਨ੍ਹਾਂ ਦੇ ਦੁਖ ਦਾ ਪਾਪ ਮੇਰੇ ਸਿਰ ਹੋਵੇਗਾ ਅਤੇ ਇਹ ਭੀ ਪਤਾ ਨਹੀਂ ਕਿ ਉਹ ਅੱਗੋਂ ਕੇਹੋ ਜਿਹੇ ਨਿਕਲਣਗੇ? ਜੇ ਇਨ੍ਹਾਂ ਨਾਲ ਜਾਂਦੀ ਹਾਂ ਤਾਂ ਮੇਰਾ ਮਨ ਨਹੀਂ ਮੰਨਦਾ, ਹੋਰ ਕੋਈ ਆਸਰਾ ਨਹੀਂ। ਸੋ ਮੇਰੇ ਲਈ ਜਗਤ ਵਿਚ ਜੋ ਕੁਛ ਹੈ ਤਾਂ ਚਾਰ ਚੁਫੇਰਿਓਂ ਨਿਰਾਸਾ ਹੈ ਤੇ ਨਿਰਾਸਾ ਦਾ ਫਲ ਮੌਤ ਹੈ। ਇਸ ਤਰ੍ਹਾਂ ਨਿਰਾਸ, ਉਦਾਸ ਤੇ ਡਾਵਾਂ ਡੋਲ ਹੁੰਦੀ ਦੀ ਤਿੰਨ ਪਹਿਰ ਰਾਤ ਲੰਘ ਗਈ। ਘਬਰਾ ਵਿਚ ਸ਼ੁਦੈਣ ਜਿਹੀ ਹੋ ਗਈ, ਜਗਤ ਕਾਲਾ ਹਨ੍ਹੇਰ ਨਜ਼ਰ ਆਵੇ ਤੇ ਵਧ ਤੋਂ ਵਧ ਘਬਰਾ ਸਿਰ ਨੂੰ ਚੜ੍ਹੇ।



# ਮਹਾਂਪੁਰਸ਼ਾਂ ਦੀ ਯਾਦ ਵਿਚ ਵਿਸ਼ੇਸ਼ ਦੀਵਾਨ

## 11, 12, 13 ਨਵੰਬਰ 2002 ਨੂੰ ਫੋਲੜੀਵਾਲ ਵਿਖੇ ਭਾਰੀ ਗੁਰਮਤਿ ਸਮਾਗਮ

ਮਹਾਂਪੁਰਸ਼ਾਂ ਦੀ ਨਿੱਘੀ ਯਾਦ ਵਿਚ ਪ੍ਰਦੇਸ ਵਸਦੇ ਗੁਰੂ ਘਰ ਦੇ ਪ੍ਰੇਮੀ ਭਾਈ ਸੁਖਵਿੰਦਰ ਸਿੰਘ, ਭਾਈ ਮਹਿੰਦਰ ਸਿੰਘ ਗਿੱਲ, ਭਾਈ ਕੁਲਦੀਪ ਸਿੰਘ, ਭਾਈ ਸੁਖਵੰਤ ਸਿੰਘ ਸੋਢੀ, ਭਾਈ ਇੰਦਰਜੀਤ ਸਿੰਘ ਰਾਣਾ ਅਤੇ ਫੋਲੜੀਵਾੜ ਦੇ ਹੋਰ ਪ੍ਰੇਮੀਆਂ ਨੇ ਭਾਰੀ ਉਦਮ ਕਰਕੇ ਫੋਲੜੀਵਾਲ ਵਿਖੇ ਤਿੰਨ ਦਿਨ ਦੇ ਮਹਾਨ ਗੁਰਮਤਿ ਸਮਾਗਮ ਕਰਵਾਉਣ ਦਾ ਪ੍ਰਬੰਧ ਕੀਤਾ। ਇਨ੍ਹਾਂ ਸਮਾਗਮਾਂ ਵਿਚ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਨੇ ਸ਼ਬਦ-ਬਾਣੀ ਦੇ ਮਨੋਹਰ ਕੀਰਤਨ ਰਾਹੀਂ ਅਤੇ ਮਹਾਂਪੁਰਸ਼ਾਂ ਸਬੰਧੀ ਪ੍ਰਵਚਨ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਪਹਿਲੇ ਦਿਨ ਆਪ ਜੀ ਨੇ ਮਹਾਂਪੁਰਸ਼ਾਂ ਦੀ ਸਿੰਧ ਫੇਰੀ ਦੇ ਪ੍ਰਸੰਗ ਵਿਚ ਦੱਸਿਆ ਕਿ ਆਪ ਜੀ ਨੇ ਕਿਵੇਂ ਪਿੰਡ-ਪਿੰਡ ਜਾ ਕੇ ਲੋਕਾਂ ਨੂੰ ਗੁਰਬਾਣੀ ਅਤੇ ਗੁਰਮਤਿ ਨਾਲ ਜੋੜਿਆ ਤੇ ਸਾਫ ਸੁਥਰਾ ਸਿੱਖੀ ਜੀਵਨ ਜੀਉਣ ਦੀ ਜਾਚ ਦੱਸੀ। ਦੂਜੇ ਦਿਨ ਆਪ ਜੀ ਨੇ ਮਹਾਂਪੁਰਸ਼ਾਂ ਦੇ ਜੀਵਨ ਵਿਚੋਂ ਸੱਚੀ ਸੁੱਚੀ ਕਿਰਤ ਦੇ ਪ੍ਰਸੰਗ ਸਰਵਣ ਕਰਵਾ ਕੇ ਦ੍ਰਿੜ ਕਰਵਾਇਆ ਕਿ ਗੁਰਸਿੱਖ ਨੂੰ ਸੁੱਚੀ ਕਿਰਤ ਕਰਕੇ ਲੋੜਵੰਦਾਂ ਦੀ ਸਹਾਇਤਾ ਕਰਕੇ ਕਮਾਈ ਸਫਲ ਕਰਨੀ ਚਾਹੀਦੀ ਹੈ ਤਾਂ ਹੀ ਇਥੇ ਅਤੇ ਦਰਗਾਹ ਵਿਚ ਗੁਰੂ ਦੀ ਬਖਸ਼ਿਸ਼ ਪ੍ਰਾਪਤ ਹੁੰਦੀ ਹੈ। ਤੀਜੇ ਦਿਨ ਦੇ ਦੀਵਾਨ ਵਿਚ ਸੰਤ ਬਾਬਾ ਕਲਿਆਣਦਾਸ ਸਿੰਘ ਜੀ ਨੇ ਵੀ ਸੰਗਤਾਂ ਦੇ ਦਰਸ਼ਨ ਕੀਤੇ ਅਤੇ ਮਹਾਂਪੁਰਸ਼ਾਂ ਬਾਰੇ ਪ੍ਰਵਚਨ ਕਰਦਿਆਂ ਦੱਸਿਆ ਕਿ ਬਾਬਾ ਜੀ ਪਿਆਰ ਦੀ ਮੂਰਤ ਸਨ, ਉਨ੍ਹਾਂ ਨੇ ਹਰ ਤਰ੍ਹਾਂ ਦੀਆਂ ਤੰਗਦਿਲੀਆਂ ਤੋਂ ਉਪਰ ਹੋ ਕੇ ਨਿਰੋਲ ਗੁਰਮਤਿ ਦਾ ਪ੍ਰਚਾਰ ਕੀਤਾ। ਉਪਰੰਤ ਭਾਈ ਸਤਿਨਾਮ ਸਿੰਘ ਅਮਰੀਕਾ ਵਾਲਿਆਂ ਨੇ ਕੀਰਤਨ ਅਤੇ ਪ੍ਰਵਚਨਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਤੇ ਦੱਸਿਆ ਕਿ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਉਪਰ ਪੂਰਨ ਭਰੋਸਾ ਰੱਖਣਾ ਚਾਹੀਦਾ ਹੈ। ਤੀਜੇ ਦਿਨ ਦੇ ਆਖਰੀ ਦੀਵਾਨ ਤੇ ਰਤਵਾੜਾ ਸਾਹਿਬ ਤੋਂ ਵੀ ਭਾਰੀ ਗਿਣਤੀ ਵਿਚ ਸੰਗਤ ਪੁੱਜੀ ਹੋਈ ਸੀ। ਬਾਬਾ ਹਰਪਾਲ ਸਿੰਘ ਜੀ ਨੇ ਸੰਗਤ ਦੇ ਦਰਸ਼ਨ ਕਰਦਿਆਂ ਬਾਬਾ ਜੀ ਦੀ ਵਿਸ਼ਾਲ ਦ੍ਰਿਸ਼ਟੀ ਅਤੇ ਪ੍ਰਦੇਸੀਆਂ ਪ੍ਰਤੀ ਵਿਸ਼ੇਸ਼ ਪਿਆਰ ਦੀ ਭਾਵਨਾ ਦਾ ਜ਼ਿਕਰ ਕੀਤਾ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਨੇ ਕੀਰਤਨ ਅਤੇ ਪ੍ਰਵਚਨਾਂ ਰਾਹੀਂ ਸੰਗਤਾਂ ਨੂੰ ਗੁਰੂ ਪਿਆਰ ਵਿਚ ਜੋੜਿਆ ਅਤੇ ਬਾਬਾ ਜੀ ਦੇ ਉਪਕਾਰਾਂ ਦਾ ਵਰਣਨ ਕੀਤਾ। ਉਨ੍ਹਾਂ ਦੱਸਿਆ ਕਿ ਮਹਾਂਪੁਰਸ਼ ਕਿਤੇ ਜਾਂਦੇ ਨਹੀਂ, ਉਹ ਜਨਮ ਮਰਣ ਰਹਿਤ ਹੁੰਦੇ ਹਨ, 'ਆਤਮ ਮਾਰਗ ਅਤੇ ਪੁਸਤਕਾਂ' ਵਿਚੋਂ ਪ੍ਰਾਪਤ ਉਨ੍ਹਾਂ ਦੇ ਪ੍ਰਵਚਨ ਸਦਾ ਸਾਡਾ ਮਾਰਗ ਦਰਸ਼ਨ ਕਰਦੇ ਰਹਿਣਗੇ। ਇਨ੍ਹਾਂ ਦੀਵਾਨਾਂ ਸਮੇ 'ਆਤਮ ਮਾਰਗ' ਦੇ ਸਟਾਲ ਵੀ ਲਗਾਏ ਗਏ ਅਤੇ 'ਆਤਮ ਮਾਰਗ' ਦੇ 125 ਨਵੇਂ ਮੈਂਬਰ ਵੀ ਬਣੇ।

## ਘਨੌਰ ਵਿਖੇ ਵਿਸ਼ੇਸ਼ ਦੀਵਾਨ

ਮਿਤੀ 9 ਦਸੰਬਰ ਤੋਂ 14 ਦਸੰਬਰ ਤਕ ਹਰ ਸਾਲ ਦੀ ਤਰ੍ਹਾਂ ਇਸ ਵਾਰੀ ਵੀ ਛੇ ਦਿਨ ਦੇ ਮਹਾਨ ਗੁਰਮਤਿ ਸਮਾਗਮ ਹੋਏ ਜਿਨ੍ਹਾਂ ਵਿਚ ਸੰਗਤਾਂ ਦੇ ਮਹਾਨ ਇਕੱਠ ਨੇ ਨਾਮ ਬਾਣੀ ਦੇ ਅਨੰਦ ਮਾਣੇ।

ਇਹ ਸਮਗਾਮ ਦਸ਼ਮੇਸ਼ ਪਿਤਾ ਜੀ ਦੇ ਚਹੁੰ ਸਾਬਿਜ਼ਾਦਿਆਂ ਦੀ ਮਹਾਨ ਸ਼ਹਾਦਤ ਨੂੰ ਸਮਰਪਿਤ ਹੁੰਦੇ ਹਨ। ਮਹਾਂਪੁਰਸ਼ ਵਿਸ਼ੇਸ਼ ਤੌਰ ਤੇ ਇਨ੍ਹਾਂ ਸਮਾਗਮਾਂ ਵਿਚ ਪੁੱਜਦੇ ਹੁੰਦੇ ਸਨ। ਇਸ ਸਾਲ ਦੇ ਸਮਾਗਮਾਂ ਵਿਚ ਮਹਾਂਪੁਰਸ਼ਾਂ ਦੀ ਮਿੱਠੀ ਨਿੱਘੀ ਯਾਦ ਵੀ ਮਨਾਈ ਗਈ।

ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਨੇ ਸ਼ਬਦ ਕੀਰਤਨ ਅਤੇ ਪ੍ਰਵਚਨਾਂ ਰਾਹੀਂ ਸਾਹਿਬਜ਼ਾਦਿਆਂ ਦੀ ਮਹਾਨ ਸ਼ਹਾਦਤ ਦੇ ਪ੍ਰਸੰਗ ਸੁਣਾਏ ਅਤੇ ਮਹਾਂਪੁਰਸ਼ਾਂ ਦੇ ਪਰਉਪਕਾਰ, ਗੁਰਮਤਿ ਪ੍ਰਚਾਰ, ਆਤਮ ਮਾਰਗ ਰਾਹੀਂ ਗੁਰਮਤਿ ਸਾਹਿਤ ਦੀ ਸੇਵਾ ਅਤੇ ਜੀਵਨ ਦਰਸ਼ਨ ਦਾ ਵਿਸ਼ੇਸ਼ ਜ਼ਿਕਰ ਕੀਤਾ। ਇਸ ਮੌਕੇ ਤੇ ਹੋਏ ਅੰਮ੍ਰਿਤ ਸੰਚਾਰ ਵਿਚ ਵੱਡੀ ਗਿਣਤੀ ਵਿਚ ਪ੍ਰੇਮੀਆਂ ਨੇ ਅੰਮ੍ਰਿਤਪਾਨ ਕੀਤਾ। ਆਤਮ ਮਾਰਗ ਦੇ ਸਟਾਲ ਵੀ ਲਗਾਏ ਗਏ, ਪੁਸਤਕਾਂ ਦੀ ਕਾਫੀ ਵਿਕਰੀ ਹੋਈ ਅਤੇ ਆਤਮ ਮਾਰਗ ਦੇ 60 ਨਵੇਂ ਮੈਂਬਰ ਬਣੇ।



(ਪੰਨਾ 43 ਦੀ ਬਾਕੀ)

ਮੇਰੇ ਕੋਲੋਂ ਚੁੱਪ ਨਹੀਂ ਰਿਹਾ ਗਿਆ। ਸਵਾਮੀ ਜੀ ਕੀ ਤੁਸੀਂ ਧੁੱਪ ਵਿਚ ਨਹੀਂ ਬੈਠਣਾ ਚਾਹੋਗੇ, ਮੈਨੂੰ ਇਕ ਜਗ੍ਹਾ ਪਤਾ ਹੈ।

ਉਨ੍ਹਾਂ ਨੇ ਮੇਰੇ ਵਲ ਇਕ ਮਿੰਟ ਦੇਖਿਆ ਫੇਰ ਉਹ ਮਦਦ ਮੰਗਣ ਲਗ ਪਏ। ਦੋ ਸ਼ਿਸ਼ ਦੌੜਦੇ ਆ ਰਹੇ ਸੀ, ਉਨ੍ਹਾਂ ਦੇ ਹੱਥ ਵਿਚ ਬਹੁਤ ਸਾਰੇ ਤੌਲੀਏ ਸੀ। ਥੋੜ੍ਹੇ ਹੀ ਚਿਰ ਬਾਅਦ ਸਵਾਮੀ ਜੀ ਪਾਨੀ ਵਿਚੋਂ ਬਾਹਰ ਨਿਕਲੇ। ਉਨ੍ਹਾਂ ਨੇ ਮੇਰਾ ਹੈਟ ਪਾਇਆ ਹੋਇਆ ਸੀ ਤੇ ਬਹੁਤ ਤੌਲੀਏ ਆਪਣੇ ਦੁਆਲੇ ਲਪੇਟੇ ਹੋਏ ਸੀ। ਇਸ ਤਰ੍ਹਾਂ ਲਗ ਰਿਹਾ ਸੀ ਕਿ ਉਹ ਲਾਲ ਸਾਗਰ ਤੋਂ ਬਾਹਰ ਆ ਰਹੇ ਹੋਣ।



# ਸਿਹਤ ਵਿਗਿਆਨ

***ਸ਼ਮਸ਼ੇਰ ਸਿੰਘ***

## ਦਿਲ ਦੇ ਰੋਗ

ਇਸ ਤੋਂ ਪਹਿਲੇ ਇਸ਼ੂ ਵਿਚ ਹਿਰਦੇ ਦੇ ਰੋਗਾਂ ਬਾਰੇ ਸੰਖੇਪ ਵਿਚ ਲਿਖਿਆ ਸੀ। ਇਸ ਵਾਰ ਦਿਲ ਦੇ ਰੋਗਾਂ ਨਾਲ ਜੁੜੇ ਦੋ ਮਸ਼ਹੂਰ ਰੋਗ ਜਿਨ੍ਹਾਂ ਦੀ ਅੱਜ ਆਮ ਚਰਚਾ ਹੁੰਦੀ ਹੈ; ਜਿਵੇਂ ਕਿ ਬਲੱਡ ਪਰੈਸ਼ਰ (ਰਕਤ ਚਾਪ) ਅਤੇ cholestrol (ਕੋਲੈਸਟ੍ਰੋਲ) ਬਾਰੇ ਜਾਣਕਾਰੀ ਕਰਾਂਗੇ।

**ਉਚ ਰਕਤ ਚਾਪ** (High Blood Pressure-Hypertension) ਦਿਲ ਦਾ ਇਹ ਰੋਗ ਅੱਜ ਭਿਆਨਕ ਰੂਪ ਧਾਰਨ ਕਰਕੇ ਫੈਲ ਰਿਹਾ ਹੈ। ਇਸ ਦੇ ਰੋਗੀ ਹਰ ਉਮਰ, ਹਰ ਤਬਕੇ ਤੇ ਪੇਸ਼ੇ ਦੇ ਇਸਤ੍ਰੀ ਪੁਰਸ਼ ਆਮ ਹੀ ਮਿਲਦੇ ਹਨ। ਮਨੁੱਖੀ ਦਿਲ ਇਕ ਪੰਪ ਹੈ ਜਿਹੜਾ ਕਿ ਪਾਣੀ ਦੀ ਥਾਂ ਖ਼ੂਨ ਦੀ ਸਪਲਾਈ ਕਰਨ ਦਾ ਕੰਮ ਕਰਦਾ ਹੈ। ਦਿਲ ਦੀ ਹਰ ਧੜਕਣ ਨਾਲ ਖ਼ੂਨ ਧਮਨੀਆਂ ਰਾਹੀਂ ਸਰੀਰ ਦੇ ਹਰ ਅੰਗ ਨੂੰ ਸਪਲਾਈ ਹੁੰਦਾ ਹੈ। ਧੜਕਣ ਦਿਲ ਦੇ ਸੁਕੜਨ ਤੇ ਫੈਲਣ ਕਾਰਨ ਹੁੰਦੀ ਹੈ। ਜਦੋਂ ਦਿਲ ਸੁਕੜਦਾ ਹੈ ਤਾਂ ਇਹ ਖ਼ੂਨ ਨੂੰ ਸਰੀਰ ਦੇ ਅੰਗਾਂ ਵਲ ਧੱਕਦਾ ਹੈ ਤੇ ਜਦੋਂ ਫੈਲਦਾ ਹੈ ਤਾਂ ਗੰਦਾ ਖ਼ੂਨ ਸਰੀਰ ਦੇ ਅੰਗਾਂ ਵਿਚੋਂ ਵਾਪਸ ਇਕੱਠਾ ਕਰਦਾ ਹੈ। ਇਹੋ ਧੱਕਣ ਤੇ ਖਿੱਚਣ ਤੇ ਜਿਹੜਾ ਜ਼ੋਰ ਦਿਲ ਦਾ ਧਮਣੀਆਂ ਤੇ ਲਗਦਾ ਹੈ ਉਸ ਨੂੰ ਬਲੱਡ ਪਰੈਸ਼ਰ ਕਿਹਾ ਜਾਂਦਾ ਹੈ। ਆਮ ਨਿਰੋਗ ਮਨੁੱਖ ਦਾ ਧੱਕਣ ਦਾ ਦਬਾਉ 110 ਤੋਂ 130 MM ਹੁੰਦਾ ਹੈ ਤੇ ਖਿੱਚਣ ਦਾ ਦਬਾਉ 70 ਤੋਂ 90 MM ਤਕ ਹੁੰਦਾ ਹੈ। ਜਦੋਂ ਦਿਲ ਖ਼ੂਨ ਨੂੰ ਧੱਕਦਾ ਹੈ ਤਾਂ ਇਸ ਨੂੰ ਉਪਰਲਾ (Systolic Pressure) ਤੇ ਖਿੱਚਣ ਦੇ ਦਬਾਉ ਨੂੰ (Diastolic Pressure) ਕਿਹਾ ਜਾਂਦਾ ਹੈ। ਜਦੋਂ ਅਸੀਂ ਰਕਤ ਚਾਪ (Blood Pressure) ਨਾਪਦੇ ਹਾਂ ਤਾਂ ਪਹਿਲਾ ਸਿਸਟੋਲਿਕ ਤੇ ਫੇਰ ਡਿਆਸਟੋਲਿਕ ਪਰੈਸ਼ਰ ਦੇਖਦੇ ਹਾਂ ਤੇ ਇਸੇ ਤਰਤੀਬ ਨਾਲ ਇਸ ਨੂੰ ਲਿਖਿਆ ਭੀ ਜਾਂਦਾ ਹੈ ਜਿਵੇਂ 110/80 ਆਦਿ।

ਜਿਸ ਵਕਤ ਕਿਸੇ ਮਨੁੱਖ ਦਾ ਰਕਤਚਾਪ 160/100 ਤੋਂ ਵਧ ਜਾਂਦਾ ਹੈ ਤਾਂ ਉਸ ਨੂੰ ਉਚ ਰਕਤ ਚਾਪ (High Blood Pressure) ਕਿਹਾ ਜਾਂਦਾ ਹੈ। ਜੇ ਮਨੁੱਖ ਦੇ ਆਪਣੇ ਨਾਰਮਲ ਰਕਤ ਚਾਪ ਤੋਂ 30 MM ਵੱਧ ਜਾਵੇ ਤਾਂ ਸਮਝੋ ਉਹ ਰੋਗੀ ਹੈ। ਪਰ ਇਹ ਖਿਆਲ ਰੱਖੋ ਕਿ ਜਦੋਂ ਸ਼ੱਕ ਹੋਵੇ ਤਾਂ ਹਫਤੇ ਵਿਚ ਦੋ ਵਾਰ ਪਰੈਸ਼ਰ ਚੈਕ ਕਰਾਓ। ਜੇਕਰ ਦੋਵੇਂ ਵਾਰ ਵੱਧ ਹੋਵੇ ਤਦ ਹੀ ਇਸ ਨੂੰ ਉਚ ਪਰੈਸ਼ਰ ਮੰਨਣਾ ਚਾਹੀਦਾ ਹੈ ਕਿਉਂਕਿ ਕਈ ਕਾਰਨਾ ਕਰਕੇ ਕਈ ਵਾਰ ਆਰਜ਼ੀ ਤੌਰ ਤੇ ਭੀ ਬਲੱਡ ਪਰੈਸ਼ਰ ਵਧ ਜਾਂਦਾ ਹੈ ਪਰ ਉਹ ਕੁਝ ਦੇਰ ਬਾਅਦ ਆਪਣੇ ਆਪ ਸਹੀ ਹੋ ਜਾਂਦਾ ਹੈ ਤੇ ਇਸ ਬਾਰੇ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ।

ਨੀਵਾਂ ਬਲੱਡ ਪਰੈਸ਼ਰ (Low Blood Pressure-Hypertension)

ਕੁਝ ਲੋਕਾਂ ਵਿਚ ਤਾਂ ਕੁਦਰਤੀ ਹੀ ਬਲੱਡਪਰੈਸ਼ਰ ਲੋਅ ਹੁੰਦਾ ਹੈ, ਇਹ ਕੋਈ ਬਿਮਾਰੀ ਨਹੀਂ ਹੁੰਦੀ। ਸਗੋਂ ਖਿਲਾੜੀਆਂ ਤੇ ਇਸਤਰੀਆਂ ਲਈ ਤਾਂ ਇਹ ਬਹੁਤ ਚੰਗਾ ਹੁੰਦਾ ਹੈ ਪਰ ਜੇਕਰ ਕਿਸੇ ਕਾਰਨ ਕਰਕੇ ਜਿਵੇਂ ਕਿ ਜ਼ਿਆਦਾ ਖ਼ੂਨ ਬਹਿ ਜਾਣ ਨਾਲ ਜਾਂ ਚਿੰਤਾ ਨਾਲ, ਬਿਮਾਰੀ ਦੀ ਹਾਲਤ ਵਿਚ ਇਹ 30 MM ਤੋਂ ਘਟ ਜਾਵੇ ਤਾਂ ਚਿੰਤਾ ਦਾ ਵਿਸ਼ਾ ਹੁੰਦਾ ਹੈ। ਇਸ ਹਾਲਤ ਵਿਚ ਡਾਕਟਰ ਨੂੰ ਦਿਖਾ ਕੇ ਇਲਾਜ ਕਰਵਾਉਣਾ ਜ਼ਰੂਰੀ ਹੋ ਜਾਂਦਾ ਹੈ।

### ਕੋਲੈਸਟ੍ਰੋਲ (Cholestrol)

ਇਹ ਨਾਮ ਅੱਜਕਲ੍ਹ ਕਾਫੀ ਮਸ਼ਹੂਰ ਹੁੰਦਾ ਜਾ ਰਿਹਾ ਹੈ। ਦਿਲ ਦੀ ਚੈਕਿੰਗ ਸਮੇਂ ਇਸ ਨੂੰ ਚੈਕ ਕਰਨ ਤੇ ਬਹੁਤ ਜ਼ੋਰ ਦਿਤਾ ਜਾਂਦਾ ਹੈ। ਇਹ ਤੱਤ ਖ਼ੂਨ ਵਿਚੋਂ ਨਾਪਿਆ ਜਾਂਦਾ ਹੈ। ਸਰੀਰ ਵਿਚ ਇਸ ਦੀ ਮਾਤਰਾ 200 ਤੋਂ ਘੱਟ ਹੋਣੀ ਚਾਹੀਦੀ ਹੈ ਪਰ ਜਦੋਂ ਇਹ 240 ਤੇ ਪਹੁੰਚ ਜਾਵੇ ਤਾਂ ਖਤਰਨਾਕ ਸਮਝਣੀ ਚਾਹੀਦੀ ਹੈ। ਕੋਲੈਸਟ੍ਰੋਲ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਨੂੰ L.D.L ਅਰਥਾਤ ਬੈਡ ਕੋਲੈਸਟ੍ਰੋਲ ਤੇ ਦੂਜਾ H.D.L. ਅਰਥਾਤ ਚੰਗਾ ਕੋਲੈਸਟ੍ਰੋਲ ਹੁੰਦਾ ਹੈ। L.D.L. ਨਾੜੀਆਂ ਵਿਚ ਬਹੁਤ ਜਲਦੀ ਜਮ ਜਾਂਦਾ ਹੈ ਤੇ ਉਨ੍ਹਾਂ ਨੂੰ ਤੰਗ ਕਰਕੇ ਖ਼ੂਨ ਸਪਲਾਈ ਘਟਾ ਸਕਦਾ ਹੈ ਤੇ ਇਸ ਨਾਲ ਦਿਲ ਨੂੰ ਸਪਲਾਈ ਠੀਕ ਕਰਨ ਲਈ ਦਬਾਉ ਵਧਾਉਣਾ ਪੈਂਦਾ ਹੈ। ਪਰ H.D.L. ਦਾ ਕੰਮ ਇਸ ਤੋਂ ਉਲਟ ਹੈ। ਇਸ ਨੂੰ ਚੰਗਾ ਕਲੈਸਟ੍ਰੋਲ ਭੀ ਕਿਹਾ ਜਾਂਦਾ ਹੈ। ਇਹ ਬੈਡ ਕੋਲੈਸਟ੍ਰੋਲ ਨੂੰ ਸਾਫ ਕਰਦਾ ਹੈ ਤੇ ਜਮਣ ਤੋਂ ਰੋਕਦਾ ਹੈ। ਬੈਡ ਕੋਲੈਸਟ੍ਰੋਲ ਜਮ ਕੇ ਹਾਈ ਬਲੱਡ ਪਰੈਸ਼ਰ ਤੇ ਹੋਰ ਕਈ ਬਿਮਾਰੀਆਂ ਨੂੰ ਜਨਮ ਦਿੰਦਾ ਹੈ। ਕੋਲੈਸਟ੍ਰੋਲ ਤੋਂ ਬਚਣ ਲਈ ਖੁਰਾਕ ਤੇ ਧਿਆਨ ਦੇਣਾ ਬਹੁਤ ਜ਼ਰੂਰੀ ਹੈ। ਘੀ, ਮੱਖਣ, ਮਾਸ (ਖਾਸ ਕਰਕੇ ਸੂਰ ਦਾ ਮਾਸ), ਅੰਡੇ ਆਦਿ ਇਸ ਨੂੰ ਵਧਾਉਂਦੇ ਹਨ ਤੇ ਸੈਚੂਰੇਟਡ ਫੈਟ ਭੀ ਇਸ ਨੂੰ ਵਧਾਉਂਦੇ ਹਨ ਤੇ ਘੀ ਹਰ ਤਰ੍ਹਾਂ ਦਾ ਹੀ ਇਸ ਲਈ ਮਾੜਾ ਹੈ। ਇਨ੍ਹਾਂ ਚੀਜ਼ਾਂ ਦਾ ਇਸਤੇਮਾਲ ਘੱਟ ਕਰਕੇ ਬੈਡ ਕੋਲੈਸਟਰੋਲ ਘਟਾਇਆ ਜਾ ਸਕਦਾ ਹੈ। ਸਬਜ਼ੀਆਂ, ਫਲਾਂ ਦਾ ਰੇਸ਼ਾ ਇਸ ਨੂੰ ਘੱਟ ਕਰਦਾ ਹੈ ਤੇ ਇਸ ਦਾ ਪ੍ਰਯੋਗ ਜ਼ਿਆਦਾ ਕਰਨਾ ਚਾਹੀਦਾ ਹੈ। ਤੰਬਾਕੂ ਤੇ ਸ਼ਰਾਬ ਭੀ ਇਸ ਲਈ ਮਾੜੇ ਹਨ।

## ਕੋਲੈਸਟ੍ਰੋਲ ਦਾ ਇਲਾਜ

1. ਲਸਣ – ਇਹ ਖਾਣ ਨਾਲ ਗੈਸ ਤੋਂ ਬਹੁਤ ਫਾਇਦਾ ਹੁੰਦਾ ਹੈ ਤੇ ਨਾਲ ਹੀ ਨਾਲ ਇਹ ਕੋਲੈਸਟਰੋਲ ਨੂੰ ਸਾਫ ਕਰਕੇ ਧਮਣੀਆਂ ਨੂੰ ਖੋਲ੍ਹ ਕੇ ਹਿਰਦੇ ਰੋਗ ਤੋਂ ਭੀ ਬਚਾਉਂਦਾ ਹੈ। ਪਿਛਲੀ ਵਾਰੀ ਦਿਤਾ ਗਿਆ ਨੁਸਖਾ (ਲਸਣ ਨੂੰ ਸ਼ਹਿਦ ਵਿਚ ਪੰਦਰਾਂ ਦਿਨ ਰੱਖ ਕੇ ਖਾਣ ਨਾਲ

ਬਹੁਤ ਫਾਇਦਾ ਹੁੰਦਾ ਹੈ। ਇਹ ਉਚਾ ਤੇ ਨੀਚਾ ਰਕਤਚਾਪ ਦੋਹਾਂ ਨੂੰ ਕੰਟਰੋਲ ਕਰਕੇ ਸਹੀ ਰਕਤਚਾਪ ਰਖਦਾ ਹੈ।

2. ਸ਼ਹਿਦ ਭੀ ਹਿਰਦੇ ਦੇ ਰੋਗਾਂ ਲਈ ਬਹੁਤ ਚੰਗਾ ਹੈ। ਇਸ ਦਾ ਪ੍ਰਯੋਗ ਹਿਰਦੇ ਨੂੰ ਤਾਕਤ ਦਿੰਦਾ ਹੈ।

3. ਮੌਸੱਮੀ ਦਾ ਫਲ ਭੀ ਹਿਰਦੇ ਨੂੰ ਤਾਕਤ ਦੇਣ ਵਾਲਾ ਹੁੰਦਾ ਹੈ, ਮੌਸੱਮੀ ਰਕਤ ਵਾਹਣੀਆਂ ਨੂੰ ਨਰਮ ਤੇ ਲਚਕੀਲੀਆਂ ਰੱਖਦੀ ਹੈ ਤੇ ਗੰਦੇ ਕੋਲੈਸਟਰੋਲ ਨੂੰ ਸਰੀਰ ਤੋਂ ਬਾਹਰ ਕੱਢਣ ਵਿਚ ਸਹਾਇਤਾ ਕਰਦੀ ਹੈ।

4. ਚੌਲਾਈ ਦਾ ਰਸ ਹਿਰਦੇ ਲਈ ਬਹੁਤ ਲਾਭਦਾਇਕ ਹੈ। ਇਸ ਦਾ ਸਾਗ ਖਾਣਾ ਭੀ ਹਿਰਦੇ ਲਈ ਗੁਣਕਾਰੀ ਹੁੰਦਾ ਹੈ।

5. ਦਹੀਂ ਭੀ ਕੋਲੈਸਟਰੋਲ ਘੱਟ ਕਰਨ ਵਿਚ ਸਹਾਇਤਾ ਕਰਦਾ ਹੈ।

6. ਸੁੰਢ ਦਾ ਕੁੱਟ ਕੇ ਕਾੜ੍ਹਾ ਥੋੜ੍ਹਾ ਨਮਕ ਪਾ ਕੇ ਪੀਣ ਨਾਲ ਧਮਣੀਆਂ ਤੇ ਰਕਤ ਵਾਹਣੀਆਂ ਲਈ ਫਾਇਦੇਮੰਦ ਹੁੰਦਾ ਹੈ। ਹਿੰਗ ਭੀ ਰਕਤ ਨੂੰ ਜਮਣ ਤੋਂ ਰੋਕਦੀ ਹੈ। ਕੱਚਾ ਪਿਆਜ਼ ਭੀ ਰਕਤ ਵਾਹਣੀਆਂ ਲਈ ਗੁਣਕਾਰੀ ਹੈ।

## ਇਨਕਮ ਟੈਕਸ (Income Tax) ਦੇ ਰਹੇ ਪ੍ਰੇਮੀਆਂ ਲਈ ਖੁਸ਼ਖਬਰੀ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਨੂੰ ਦਾਨ ਦੇਣ ਵਾਲੇ ਪ੍ਰੇਮੀ ਹੁਣ ਦਿਤੀ ਰਕਮ ਦੀ 50% ਰਾਸ਼ੀ ਤੇ ਇਨਕਮ ਟੈਕਸ ਛੋਟ ਲੈ ਸਕਦੇ ਹਨ। ਕਮਿਸ਼ਨਰ ਇਨਕਮ ਟੈਕਸ ਵਲੋਂ ਜਾਰੀ ਪੱਤਰ ਨੰ. CIT/CHD-II/80G/2001-2002/3050 ਮਿਤੀ 22.2.2002/6.3.2002 ਅਨੁਸਾਰ ਇਹ ਛੋਟ I.T. Act, 1961 (43 of 1961) ਦੀ ਧਾਰਾ 80G ਅਧੀਨ 1.4.2001 ਤੋਂ 31.3.2004 ਤੱਕ ਲਾਗੂ ਰਹੇਗੀ। ਛੋਟ ਲੈਣ ਲਈ ਇਨਕਮ ਟੈਕਸ ਰੀਟਰਨ ਭਰਨ ਸਮੇਂ ਮਿਸ਼ਨ ਵਲੋਂ ਪ੍ਰਾਪਤ ਰਸੀਦ ਨਾਲ ਲਾਵੋ ਜੀ।

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

### ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................

2. ਨਾਮ/ Name..........................................................................

3. ਪਿਤਾ ਦਾ ਨਾਮ/Father's Name............................................

4. ਪੂਰਾ ਪਤਾ/Full address........................................................

.......................................................

.......................................................

PINCODE........................Telephone...............

ਮੈਂ ............ ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ........................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ.................................

ਨਾਮ..................................

## ਜ਼ਰੂਰੀ ਸੂਚਨਾ

**ਆਤਮ ਮਾਰਗ ਦੀ ਮੈਂਬਰਸ਼ਿਪ ਜਾਂ ਰੀਨੀਉਅਲ ਜਾਂ ਗੁਰਦਵਾਰਾ ਸਾਹਿਬ ਦੀ ਸੇਵਾ ਭੇਜਣ ਸਮੇਂ ਤਿੰਨ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ ਜੀ –**

**(ਪਹਿਲੀ) ਆਤਮ ਮਾਰਗ ਲਈ ਭੇਜੀ ਮਾਇਆ ਦਾ ਡਰਾਫਟ ਆਤਮ ਮਾਰਗ ਦੇ ਨਾਮ ਹੋਵੇ ਅਤੇ ਕੇਵਲ ਆਤਮ ਮਾਰਗ ਲਈ ਹੋਵੇ, ਇਸ ਵਿਚ ਹੋਰ ਕੋਈ ਸੇਵਾ ਸ਼ਾਮਲ ਨਾ ਕੀਤੀ ਜਾਵੇ।**

**(ਦੂਜੀ) ਗੁਰਦਵਾਰਾ ਸਾਹਿਬ ਲਈ ਭੇਜੀ ਸੇਵਾ ਦਾ ਡਰਾਫਟ ਅੱਡ ਹੋਵੇ ਅਤੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਨਾਮ ਹੋਵੇ। ਇਸ ਵਿਚ ਆਤਮ ਮਾਰਗ ਲਈ ਭੇਜੀ ਰਕਮ ਸ਼ਾਮਲ ਨਾ ਕੀਤੀ ਜਾਵੇ।**

**(ਤੀਜੀ) ਮਾਇਆ ਚੈਕ ਰਾਹੀਂ ਨਹੀਂ, ਸਗੋਂ ਡਰਾਫਟ ਰਾਹੀਂ ਭੇਜੀ ਜਾਵੇ ਅਤੇ ਡਰਾਫਟ ਦੀ ਅਦਾਇਗੀ ਚੰਡੀਗੜ੍ਹ ਦੇ ਕਿਸੇ ਵੀ ਬੈਂਕ ਰਾਹੀਂ ਹੋਵੇ, ਬਾਹਰਲੇ ਸ਼ਹਿਰਾਂ ਦੇ ਡਰਾਫਟ/ਚੈਕ ਨਾ ਭੇਜੇ ਜਾਣ।**

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – 2, 9, 16, 23 ਫਰਵਰੀ।

**ਸੰਗਰਾਂਦ** – 12 ਫਰਵਰੀ , ਦਿਨ ਬੁੱਧਵਾਰ।

**ਪੂਰਨਮਾਸ਼ੀ** – 16 ਫਰਵਰੀ, ਦਿਨ ਐਤਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

**For more information**

**please visit us on internet at -**

http://www.atammarg.org

&

http://www.atammarg.com

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ ਹਰ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 15 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888-255002**

**01888-255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888-255003

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਆਫ਼ ਟੈਕਨਾਲੌਜੀ –** 01888-255005, 255006. 255007